ਮਈ-ਜੂਨ, 2001

# ਤਰਕਸ਼ੀਲ

10/-

- ਧਰਮ ਦੇ ਥੰਮ੍ਹ
- ਦਹਿਸ਼ਤ ਦੇ ਸਹਾਰੇ ਪਲ ਰਿਹਾ ਸਮਾਜ
- ਸਮੁੰਦਰ

ਤੇ ਹੋਰ ਦਿਲਚਸਪ ਸਮੱਗਰੀ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਤਤਕਰਾ :



1 ਅਤੇ 2 ਅਪ੍ਰੈਲ, 2001 ਨੂੰ ਹੋਏ 14ਵੇਂ ਡੈਲੀਗੇਟ ਇਜਲਾਸ ਵਿੱਚ ਚੁਣੀ ਗਈ ਕਾਰਜਕਾਰਨੀ:-

1: ਸੂਬਾ ਪ੍ਰਧਾਨ: ਸ੍ਰੀ ਕ੍ਰਿਸ਼ਨ ਬਰਗਾੜੀ,
ਪਿੰਡ ਤੇ ਡਾਕ: ਬਰਗਾੜੀ,
ਤਹਿ: ਤੇ ਜਿਲਾ ਫਰੀਦਕੋਟ
ਫੋਨ ਨੰ:01635- 44162

2: ਸੂਬਾ ਮੀਤ ਪ੍ਰਧਾਨ: ਸ੍ਰੀ ਬਲਵਿੰਦਰ ਬਰਨਾਲਾ,
ਬੀ 3/321, ਜੰਡਾ ਵਾਲਾ ਰੋਡ,
ਬਰਨਾਲਾ, ਜਿਲਾ ਸੰਗਰੂਰ
ਫੋਨ ਨੰ:10679- 32122

3:ਸੂਬਾ ਜਨਰਲ ਸਕੱਤਰ: ਸ੍ਰੀ ਭੂਰਾ ਸਿੰਘ,
ਪਿੰਡ ਤੇ ਡਾਕ:ਮਹਿਮਾ ਸਰਜਾ,
ਤਹਿ:ਤੇ ਜਿਲਾ ਬਠਿੰਡਾ,
ਫੋਨ ਨੰ:0164- 768277

4:ਸਬਾ ਪ੍ਰਚਾਰ ਸਕੱਤਰ: ਰਾਮ ਸਵਰਨ ਸਿੰਘ,
ਪਿੰਡ ਤੇ ਡਾਕ: ਲੱਖਵਾਲੀ।
ਤਹਿ: ਤੇ ਜਿਲਾ ਮੁਕਤਸਰ,
ਫੋਨ ਨੰ:01633 74285

5:ਸੂਬਾ ਵਿਤ ਸਕੱਤਰ: ਸ੍ਰੀ ਰਾਜਿੰਦਰ ਭਦੌੜ,
ਪਿੰਡ ਤੇ ਡਾਕ: ਭਦੌੜ,
ਤਹਿ: ਬਰਨਾਲਾ, ਜਿਲਾ ਸੰਗਰੂਰ,
ਫੋਨ ਨੰ:01679 - 74620

## ਨਜ਼ਮ

ਤੂ ਲੜਦਾ ਰਹੀਂ
ਕਾਲੀਆਂ ਰਾਤਾਂ ਦੇ ਖਿਲਾਫ
ਜਾਤਾਂ ਪਾਤਾਂ ਦੇ ਖਿਲਾਫ
ਇਹਨਾਂ ਧਰਮਾਂ ਦੇ ਖਿਲਾਫ
ਵਹਿਮਾਂ ਭਰਮਾਂ ਦੇ ਖਿਲਾਫ
ਲੋਟੂ ਸਮਾਜ ਦੇ ਖਿਲਾਫ
ਕੂੜ ਰਿਵਾਜ ਦੇ ਖਿਲਾਫ
ਤੂੰ ਲੜਦਾ ਰਹੀਂ ਤੇ
ਸੰਘਰਸ਼ ਚਲਦਾ ਰਹੇ ।
ਦੱਬੇ ਕੁਚਲੇ ਇਨਸਾਨਾਂ ਲਈ
ਭੁੱਖ ਮਰਦੇ ਕਿਸਾਨਾਂ ਲਈ
ਮਿੱਲ ਭੱਠੇ ਦੇ ਮਜਦੂਰਾਂ ਲਈ
ਨੰਗੇ ਧੜੰਗੇ ਮਜਬੂਰਾਂ ਲਈ
ਹੱਕ ਸੱਚ ਦੀ ਕਮਾਈ ਲਈ
ਮਨੁੱਖਤਾ ਦੀ ਭਲਾਈ ਲਈ
ਤੂੰ ਲੜਦਾ ਰਹੀਂ ਤੇ
ਸੰਘਰਸ਼ ਚਲਦਾ ਰਹੇ।
ਜੇ ਲੱਤਾਂ ਨਾ ਰਹੀਆਂ
ਤਾਂ ਬਾਹਾਂ ਦੇ ਸਹਾਰੇ
ਜੇ ਬਾਹਾਂ ਨਾ ਰਹੀਆਂ
ਤਾਂ ਸਿਰ ਦੇ ਸਹਾਰੇ
ਜੇ ਸਿਰ ਨਾ ਰਿਹਾ
ਤਾਂ ਸੋਚ ਦੇ ਸਹਾਰੇ
ਤੂੰ ਚਲਦਾ ਰਹੀਂ
ਤੂੰ ਲੜਦਾ ਰਹੀਂ ਤੇ
ਸੰਘਰਸ਼ ਚਲਦਾ ਰਹੇ

☆ ਕੁਲਵਿੰਦਰ ਕੌਸ਼ਲ , ਪੰਜਗਰਾਈਆਂ।

## ਤੂੰ ਭਰਮ ਨਾ ਪਾਲ ........ਸੁਖਜੀਤ

ਤੂੰ ਆਪਣੇ ਪ੍ਰਭੂ ਹੋਣ ਦਾ
ਮਾਣ ਨਾ ਕਰ
ਇਹ ਪ੍ਰਭੁਤਾ
ਤੈਨੂੰ ਅਸੀਂ ਬਖਸ਼ੀ ਹੈ
ਤੂੰ ਆਪਣੇ ਪੈਗੰਬਰ ਹੋਣ ਦਾ
ਪਾਖੰਡ ਨਾ ਕਰ
ਇਹ ਪਦਵੀ ਤੈਨੂੰ
ਅਸੀ ਸੌਂਪੀ ਹੈ
ਤੂੰ ਇਿਹ ਭਰਮ ਵੀ ਨਾ ਪਾਲ
ਕਿ ਤੂੰ ਬਖਸ਼ਣਹਾਰ ਏ
ਤੂੰ ਇਹ ਨਾ ਸਮਝ
ਕਿ ਅਣਜਾਂਣ ਹਾਂ ਅਸੀਂ
ਅਸੀਂ ਜਾਣਦੇ ਹਾਂ ਸਭ ਕੁੱਝ
ਕਿ ਅਸੀਂ ਜਿਸਨੂੰ ਪੂਜਦੇ ਹਾਂ
ਉਹ ਰੱਬ ਹੋ ਜਾਂਦੇ
ਕਿ ਅਸੀ
ਜਿਸ ਅੱਗੇ ਸਿਰ ਝੁਕਾਂਉਦੇ ਹਾਂ
ਉਸ ਵਿੱਚ ਪ੍ਰਭੁਤਾ ਆ ਜਾਂਦੀ ਹੈ
ਕਿ ਅਸੀਂ
ਜਿਸਨੂੰ ਵੀ ਸੁਣਦੇ ਹਾਂ
ਧਿਆਨ ਨਾਲ
ਉਹ ਪੈਗੰਬਰ ਹੋ ਜਾਂਦੇ
ਤੂੰ ਆਪਣੇ ਕਿਸੇ ਵੀ ਰੂਪ ਦਾ
ਗੁਮਾਨ ਨਾ ਕਰ
ਇਹ ਰੂਪ ਤੈਨੂੰ
ਅਸੀਂ ਦਿੱਤਾ ਹੈ।

☆ ☆



## ਸੰਪਾਦਕੀ

# ਚੰਗਾ ਦਿਸਣ ਦੀ ਬਜਾਏ ਚੰਗਾ ਬਣੀਏ

ਪ੍ਰਸੰਸਾ ਸਭ ਨੂੰ ਚੰਗੀ ਲਗਦੀ ਹੈ । ਆਮ ਤੌਰ'ਤੇ ਆਪਦੀ ਪ੍ਰਸੰਸਾ ਕਦੇ ਵੀ ਝੂਠੀ ਨਹੀਂ ਲਗਦੀ। ਬਹੁਤ ਘੱਟ ਬੰਦਿਆਂ ਨੂੰ ਸੱਚੀ ਅਤੇ ਝੂਠੀ ਪ੍ਰਸੰਸਾ ਦੇ ਫਰਕ ਦਾ ਪਤਾ ਹੁੰਦਾ ਹੈ। ਪ੍ਰਸੰਸਾ ਲੈਣ ਲਈ ਬੰਦਾ ਕੀ ਕੀ ਪਾਪੜ ਨਹੀਂ ਵੇਲਦਾ। "ਬੋਤਲ,ਬੋਤਲ ਵਿਸਕੀ ਪੀਕੇ ਵੀ ਆਊਟ ਨਹੀਂ ਹੁੰਦਾ, ਬੜਾ ਮਾਜਨਾ ਵੀ ਫਲਾਣੇ ਦਾ"। ਅਜਿਹੀ ਖਤਰਨਾਕ ਪ੍ਰਸੰਸਾ ਸੁਣਕੇ ਵੀ ਬੰਦਿਆਂ ਨੂੰ ਰੋਮਾਂਚਿਤ ਹੁੰਦਾ ਆਮ ਵੇਖਿਆ ਜਾ ਸਕਦਾ ਹੈ। ਕਈ ਵਾਰ ਅਜਿਹੀਆਂ ਟਿੱਪਣੀਆਂ ਵੀ ਸੁਨਣ ਨੂੰ ਮਿਲਦੀਆਂ ਹਨ ਕਿ ਫਲਾਣਾ ਬੰਦਾ ਤਾਂ ਬੜਾ ਭਾਗਾਂ ਵਾਲਾ ਹੈ, ਕੋਈ ਕੰਮ ਨਹੀਂ ਕਰਦਾ ਐਸ਼ ਕਰਦਾ ਹੈ। ਅਜਿਹੀ ਕੁਚੱਜੀ ਪ੍ਰਸੰਸਾ ਨੂੰ ਵੀ ਕਈ ਬੰਦੇ ਮਾਣਦੇ ਹਨ ਜਿਸ ਵਿੱਚ ਵਿਹਲ ਨੂੰ ਵਡਿਆਇਆ ਹੁੰਦਾ ਹੈ ਅਤੇ ਕੰਮ ਨੂੰ ਨਕਾਰਿਆ। ਇਸ ਤਰ੍ਹਾਂ ਸਭ ਧਰਮ, ਜਥੇਬੰਦੀਆਂ ਅਤੇ ਪਾਰਟੀਆਂ ਵਿੱਚ ਅਜਿਹੇ ਬੰਦਿਆਂ ਦੀ ਭਰਮਾਰ ਮਿਲਦੀ ਹੈ ਜੋ ਦਿੱਖ ਬਣਾਈ ਰੱਖਣ ਵਿੱਚ ਮਾਹਰ ਹੁੰਦੇ ਹਨ ਅਤੇ ਇਸਦਾ ਖੱਟਿਆ ਖਾਂਦੇ ਹਨ। ਪਰ ਪਰਦੇ ਉਹਲੇ ਉਹਨਾਂ ਦਾ ਕਿਰਦਾਰ ਆਮ ਬੰਦਿਆਂ ਨਾਲੋਂ ਵੀ ਨਿੱਘਰਿਆ ਹੁੰਦਾ ਹੈ। ਉਨ੍ਹਾਂ ਲਈ ਸਬੰਧਤ ਜਥੇਬੰਦੀ ਦੇ ਮੰਤਵ ਅਤੇ ਮਨੋਰਥ ਵਿਸ਼ੇਸ਼ ਮਹੱਤਵ ਨਹੀਂ ਰਖਦੇ ਹੁੰਦੇ। ਸਿਰਫ, ਜਥੇਬੰਦੀ ਨਾਲ ਜੁੜਕੇ, ਮਿਲਦੀ ਮਾਨਤਾ ਅਤੇ ਪ੍ਰਸੰਸਾ, ਉਪਰ ਹੀ ਉਨ੍ਹਾਂ ਦੀ ਅੱਖ ਹੁੰਦੀ ਹੈ। ਇਸ ਲਈ ਉਹ ਧੜੇਬੰਦੀਆਂ ਬਣਾਂਉਦੇ ਹਨ ਅਤੇ ਜਥੇਬੰਦੀ ਦਾ ਵਿਨਾਸ਼ ਕਰਦੇ ਹਨ। ਇੱਕ ਸਮੇਂ ਉਪਰੰਤ ਮਿਲਦੀ ਮਾਨਤਾ ਅਤੇ ਪ੍ਰਸੰਸਾ'ਚ ਅੰਤ ਆਓਣ ਕਰਕੇ, ਉਹ ਨਵੇਂ ਨਵੇਂ ਧੜਿਆਂ ਅਤੇ ਥਾਂਵਾਂ ਦੀ ਤਲਾਸ਼ ਕਰਦੇ ਹਨ। ਇਹ ਭਟਕਣਾ ਲਗਾਤਾਰ ਜਾਰੀ ਰਹਿੰਦੀ ਹੈ। ਅਜਿਹੇ ਵਿਅਕਤੀ ਜਥੇਬੰਦੀ ਦੀ ਚੰਗਿਆਈ ਨੂੰ ਗ੍ਰਹਿਣ ਨਹੀਂ ਕਰਦੇ। ਮਿਸਾਲ ਵਜੋਂ, ਕਈ ਇਨਕਲਾਬੀ ਜਥੇਬੰਦੀਆਂ ਨਾਲ ਜੁੜੇ ਹੁੰਦੇ ਹਨ, ਪਰ ਇਨਕਲਾਬੀ ਤਰਜ਼-ਇ-ਜ਼ਿੰਦਗੀ ਜਾਂ ਇਨਕਲਾਬ ਨਾਲ ਉਨ੍ਹਾਂ ਦਾ ਦੂਰ ਦਾ ਵਾਸਤਾ ਨਹੀਂ ਹੁੰਦਾ। ਇਸੇ ਤਰ੍ਹਾਂ ਕਈ ਪ੍ਰੋਲਤਾਰੀਆਂ ਦੇ ਹਰਾਵਲ ਦਸਤੇ ਦੇ ਮੈਂਬਰ ਅਖਵਾਂਉਦੇ ਹਨ ਪ੍ਰੰਤੂ ਉਨ੍ਹਾਂ ਲਈ ਕਿਸੇ ਮਜ਼ਦੂਰ ਦੇ ਘਰ ਇੱਕ ਰਾਤ ਕੱਟਣੀ ਜ਼ੋਖਮ ਭਰਿਆ ਕੰਮ ਹੁੰਦਾ ਹੈ। ਮਨੁੱਖੀ ਜਾਂ ਜਮਹੂਰੀ ਜਥੇਬੰਦੀਆਂ ਦੇ ਸਰਗਰਮ ਕਾਰਕੁਨਾਂ ਵੱਲੋਂ ਘਰਾਂ ਵਾਲੀਆਂ ਨੂੰ ਪੀਕੇ ਤੰਗ ਕਰਨ ਅਤੇ ਕੁੱਟਣ ਮਾਰਨ ਦੀਆਂ ਖਬਰਾਂ ਅਕਸਰ ਸੁਨਣ ਨੂੰ ਮਿਲਦੀਆਂ ਹਨ। ਇਸ ਦੁਫੇੜ ਦਾ ਹੋਰ ਕੋਈ ਵੀ ਵਿਚਾਰਧਾਰਕ ਕਾਰਨ ਹੋਵੇ, ਪਰ ਇੱਕ ਕਾਰਨ ਇਹ ਵੀ ਹੈ ਕਿ ਅਜਿਹੇ ਵਿਅਕਤੀ ਚੰਗਾ ਬਣਨ, ਸਚਿਆਰਾ ਜਿਓਣ ਦੀ ਬਜਾਏ ਸਿਰਫ ਚੰਗਾ ਦਿਸਣਾ ਚਾਹੁੰਦੇ ਹਨ। ਇਸ ਨਾਲ ਉਨ੍ਹਾਂ ਨੂੰ ਸਤਹੀ ਖੁਸ਼ੀ ਬੇਸ਼ੱਕ ਮਿਲਦੀ ਹੋਵੇ ਪਰ ਉਹ ਸੱਚੀ ਖੁਸ਼ੀ ਅਤੇ ਡੂੰਘੀ ਸੰਤੁਸ਼ਟੀ ਤੋਂ ਹਮੇਸ਼ਾ ਵਿਰਵੇ ਰਹਿੰਦੇ ਹਨ। ਨੰਘੇ ਹੋ ਜਾਣ ਦਾ ਡਰ ਉਨ੍ਹਾਂ ਦੇ ਮਨ ਵਿਚ ਸਰਕਦਾ ਰਹਿੰਦਾ ਹੈ। ਸਚਿਆਰਾ ਕੰਮ ਕਰਦਿਆਂ ਮਿਲਦੀ ਖੁਸ਼ੀ, ਬਾਅਦ ਵਿੱਚ ਮਿਲਣ ਵਾਲੀ ਪਸੰਸਾ ਤੋਂ ਕਿਤੇ ਉੱਚੀ ਅਤੇ ਟਿਕਾਊ ਹੁੰਦੀ ਹੈ। ਆਮ ਲੋਕਾਂ ਵਿੱਚ ਚੰਗਾ ਲੱਗਣ ਅਤੇ ਓਹਲੇ ਵਿੱਚ ਗੁਨਾਹ ਕਰਨ ਦੀ ਇੱਕ ਖੂਬਸੂਰਤ ਉਦਾਹਰਣ ਪ੍ਰਿੰਸੀਪਲ ਤੇਜਾ ਸਿੰਘ ਨਾਲ ਵਾਪਰੀ ਇਕ ਘਟਨਾ ਤੋਂ ਮਿਲਦੀ ਹੈ। ਪ੍ਰਿੰਸੀਪਲ ਤੇਜਾ ਸਿੰਘ ਆਪਣੇ ਸਮੇਂ ਦੇ ਮੰਨੇ-ਪ੍ਰਮੰਨੇ ਚਿੰਤਕ ਅਤੇ ਸਿੱਖ ਵਿੱਦਵਾਨ ਸਨ। ਮਲੇਸ਼ੀਆ ਦੀਆਂ ਸੰਗਤਾਂ ਨੇ ਪ੍ਰਿੰਸੀਪਲ ਸਾਹਿਬ ਨੂੰ ਉਥੇ ਵਸੇ ਪੰਜਾਬੀਆਂ ਵਿਸ਼ੇਸ਼ ਕਰਕੇ ਸਿੱਖਾਂ ਨੂੰ ਜਾਗ੍ਰਿਤ ਕਰਨ ਵਾਸਤੇ ਸੱਦਿਆ। ਜਿੱਥੇ ਵੱਖ ਵੱਖ ਸਭਾਵਾਂ, ਇਕੱਠਾਂ ਆਦਿ ਵਿੱਚ ਉਨ੍ਹਾਂ ਨੇ ਸਿੱਖ ਇਤਿਹਾਸ ਅਤੇ ਸਭਿਆਚਾਰ ਬਾਰੇ ਪ੍ਰਵਚਨ ਕਰਨੇ ਸਨ। ਅਜਿਹੀ ਇੱਕ ਸਭਾ ਨੂੰ ਸੰਬੋਧਨ ਕਰਨ ਬਾਅਦ, ਟਿਕੀ ਰਾਤੇ, ਜਦੋਂ ਪ੍ਰਿੰਸੀਪਲ ਆਹਪਣੇ ਮੇਜ਼ਬਾਨ ਦੇ ਘਰ ਕੋਲ ਆਏ ਤਾਂ ਪਿਸ਼ਾਬ ਦੀ ਹਾਜਤ ਮਹਿਸੂਸ ਕੀਤੀ। ਉਨ੍ਹਾਂ ਨੇ ਘਰ ਵਿੱਚ ਪਿਸ਼ਾਬਖਾਨੇ ਵਿੱਚ ਜਾਣ ਦੀ ਥਾਂ, ਠੇਠ ਪੰਜਾਬੀ ਅੰਦਾਜ਼ ਵਿੱਚ ਬਾਹਰ ਗਲੀ ਵਿੱਚ ਹੀ ਖੜੇ ਹੋਕੇ ਪਿਸ਼ਾਬ ਕਰਨਾ ਸ਼ੁਰੂ ਕਰ ਦਿੱਤਾ। ਖੜਕਾ ਸੁਣਕੇ ਇੱਕ ਗੁਆਂਢੀ ਘਰੋਂ ਬਾਹਰ ਆਇਆ ਅਤੇ ਉਸਨੇ ਪ੍ਰਿੰਸੀਪਲ ਸਾਹਿਬ ਦੇ ਅਜਿਹਾ ਕਰਨ'ਤੇ ਇਤਰਾਜ਼ ਕੀਤਾ। ਕਿਉਂਕਿ ਮਲੇਸ਼ੀਆ ਵਿੱਚ ਸ਼ਰੇ-ਆਮ ਪਿਸ਼ਾਬ ਕਰਨਾ ਕਾਨੂੰਨੀ ਜੁਰਮ ਹੀ ਨਹੀਂ ਬਲਕਿ ਸਦਾਚਾਰਕ ਤੌਰ'ਤੇ ਵੀ ਮਾੜਾ ਗਿਣਿਆ ਜਾਂਦਾ ਹੈ। ਪ੍ਰਿੰਸੀਪਲ ਸਾਹਿਬ ਨੇ ਸਫਾਈ ਦਿੱਤੀ, "ਜੀ ਮੈਂ ਸੋਚਿਆ ਅੱਧੀ ਰਾਤ ਦਾ ਵੇਲਾ ਹੈ ਕਿਹੜਾ ਕੋਈ ਵੇਖਦੈ।" ਗੁਆਂਢੀ ਦਾ ਪ੍ਰਤਿਕਰਮ ਸੀ, "ਸਰਦਾਰ ਜੀ ਇਸ ਨਾਲ ਕੀ ਫਰਕ ਪੈਂਦੈ, ਗਲਤ ਕੰਮ ਗਲਤ ਹੀ ਹੁੰਦਾ ਕੋਈ ਵੇਖੇ ਜਾਂ ਨਾ ਵੇਖੇ।" ਉਸ ਵੇਲੇ ਪ੍ਰਿੰਸੀਪਲ ਸਾਹਿਬ ਦੇ ਮਨ'ਤੇ ਕੀ ਬੀਤੀ ਹੋਵੇਗੀ ਇਸਦਾ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਇਸੇ ਲਈ ਦਿਖਾਵੇ ਵਜੋਂ ਚੰਗਾ ਬਣਨ ਜਾਂ ਚੰਗਾ ਕਰਨ ਦੀ ਥਾਂ, ਸੱਚੀਮੁੱਚੀਂ ਚੰਗਾ ਬਣਨ ਅਤੇ ਚੰਗਾ ਕਰਨ ਦੀ ਜਾਚ ਸਿੱਖਣ ਦੀ ਲੋੜ ਹੈ।

☆ ☆ ☆

ਮੁਲਾਕਾਤ

# ਨਾਸਤਿਕਤਾ ਦਾ ਮਾਰਗ ਖੰਡੇ ਦੀ ਧਾਰ'ਤੇ ਤੁਰਨਾ ਹੈ

ਡਾਕਟਰ ਸੁਰਿੰਦਰ ਅਜਨਾਤ

ਤਰਕਸ਼ੀਲ ਪਾਠਕਾਂ ਲਈ ਇਹ ਖੁਸ਼ੀ ਭਰੀ ਗੱਲ ਹੈ ਕਿ ਡਾ:ਕਾਵੂਰ ਨਾਲ ਕੰਮ ਕਰਦੇ ਰਹੇ, ਡਾ:ਸੁਰਿੰਦਰ ਅਜਨਾਤ ਨਾਲ ਸੁਖਦੇਵ ਫਗਵਾੜਾ ਦੀ ਹੋਈ ਗੱਲਬਾਤ ਦੇ ਕੁੱਝ ਅੰਸ਼ ਪੇਸ਼ ਹਨ। ਡਾ:ਅਜਨਾਤ ਕਿੱਤੇ ਵਜੋਂ ਪ੍ਰੋਫੈਸਰ, ਮਾਨਵਵਾਦੀ ਰਚਨਾ ਮੰਚ, ਪੰਜਾਬ, ਦੇ ਆਗੂ ਅਤੇ 'ਜੈ ਭੀਮ' ਪੇਪਰ ਦੇ ਪ੍ਰਕਾਸ਼ਕੀ ਬੋਰਡ ਦੇ ਮੈਂਬਰ ਹਨ। ਡਾ: ਸਾਹਿਬ ਦੀ ਪਿਛਲੇ ਤਿੰਨ ਦਹਾਕਿਆਂ ਤੋਂ ਤਰਕਸ਼ੀਲ ਲਹਿਰ ਨਾਲ ਡੂੰਘੀ ਸਾਂਝ ਹੈ

? ਡਾ: ਸਾਹਿਬ ਆਪਾਂ ਆਪਣੀ ਗੱਲਬਾਤ ਤੁਹਾਡੇ ਬਚਪਨ ਅਤੇ ਪ੍ਰੀਵਾਰਕ ਪਿਛੋਕੜ ਤੋਂ ਸ਼ੁਰੂ ਕਰਾਂਗੇ।

– ਮੇਰਾ ਜਨਮ 1947'ਚ ਉਨ੍ਹਾਂ ਲੋਕਾਂ ਵਿਚ ਹੋਇਆ ਜਿੰਨ੍ਹਾਂ ਨੂੰ ਪ੍ਰੰਪਰਾਗਤ ਸ਼ਬਦਾਵਲੀ ਵਿਚ ਬ੍ਰਾਹਮਣ ਜਾਤੀ ਕਹਿੰਦੇ ਹਨ। ਪਿਤਾ ਜੀ ਸੰਸਕ੍ਰਿਤ ਦੇ ਵਿਦਵਾਨ ਅਤੇ ਹਿੰਦੂ ਧਰਮ ਦੇ ਪ੍ਰਚਾਰਕ ਸਨ। 1947 ਤੋਂ ਬਾਦ ਉਨ੍ਹਾਂ ਨੇ ਆਯੁਰਵੈਦਿਕ ਦੀ ਦੁਕਾਨ ਸ਼ੁਰੂ ਕੀਤੀ ਪਰ ਬਹੁਤੀ ਸਫਲਤਾ ਨਾ ਮਿਲੀ । ਸਾਡੇ ਘਰ ਦਾ ਮਾਹੌਲ ਧਾਰਮਿਕ ਅਤੇ ਪਿਛਾਂਹਖਿੱਚੂ ਸੀ। ਮਾਤਾ ਜੀ ਬਿਲਕੁਲ ਅਨਪੜ੍ਹ ਸਨ ਅਤੇ ਹਰ ਪਿਛਾਂਹਖਿੱਚੂ ਕਦਮ ਨੂੰ ਵੱਡਾ ਧਾਰਮਿਕ ਕੰਮ ਸਮਝਦੇ ਸਨ। ਇਹੋ ਕੁੱਝ ਮੈਨੂੰ ਵੀ ਸਿਖਾਇਆ ਅਤੇ ਸਮਝਾਇਆ ਗਿਆ। ਅਜਿਹੇ ਮਾਹੌਲ ਵਿਚ ਮੈਂ ਆਪਣੇ ਬਚਪਨ ਵਿਚ ਇਹ ਸੁਪਨਾ ਸਿਰਜਿਆ ਕਿ ਮੈਂ ਸੰਸਕ੍ਰਿਤ ਭਾਸ਼ਾ ਦਾ ਮਾਹਿਰ ਬਣਨਾ ਹੈ। ਇਹ ਸੁਪਨਾ 1971 ਵਿਚ ਪੂਰਾ ਹੋਇਆ ਜਦ ਮੈਂ ਐਮ ਏ ਦੀ ਪ੍ਰੀਖਿਆ ਵਿਚੋਂ ਯੂਨੀਵਰਸਿਟੀ ਵਿਚੋਂ ਪਹਿਲਾ ਸਥਾਨ ਹਾਸਲ ਕੀਤਾ। ਬਾਦ ਵਿਚ ਮੈਂ ਸੰਸਕ੍ਰਿਤ ਦੇ ਚੋਟੀ ਦੇ ਮੈਗਜ਼ੀਨਾਂ ਵਿਚ ਲਿਖਣਾ ਸ਼ੁਰੂ ਕੀਤਾ ਅਤੇ ਸੰਸਕ੍ਰਿਤ ਦੇ ਲੇਖਕਾਂ ਵਿਚ ਆਪਣੀ ਵੱਖਰੀ ਪਹਿਚਾਣ ਬਣਾਈ। ਅਧਿਐਨ ਨੇ ਮੈਨੂੰ ਪਿਛਾਂਹਖਿੱਚੂ ਅਤੇ ਅੰਧਵਿਸ਼ਵਾਸ਼ੀ ਨਾ ਰਹਿਣ ਦਿੱਤਾ ਕਿਉਂਕਿ ਮੂਲ ਵੇਦਾਂ ਸ਼ਾਸ਼ਤਰਾਂ ਨੂੰ ਪੜ੍ਹ ਸਮਝਕੇ ਉਹ ਮਿੱਥਾਂ ਟੁੱਟ ਗਈਆਂ ਜੋ ਬਚਪਨ ਤੋਂ ਸੁਣਿਆ ਕਰਦਾ ਸੀ। ਧਰਮ ਗ੍ਰੰਥਾਂ ਦੀ ਅਸਲੀਅਤ ਸਾਹਮਣੇ ਆ ਗਈ ਅਤੇ ਉਨਾਂ ਤੋਂ ਮੇਰਾ ਮੋਹ ਭੰਗ ਹੋ ਗਿਆ।

? ਤੁਹਾਡੇ ਜੀਵਨ ਦ੍ਰਿਸ਼ਟੀਕੋਣ ਦੀ ਸਿਰਜਨਾ ਵਿੱਚ ਕਿਹੜੀਆਂ ਘਟਨਾਵਾਂ ਨੇ ਪ੍ਰਭਾਵ ਪਾਇਆ, ਭਾਵ ਸਮਾਜਿਕ ਜਾਂ ਸਿਆਸੀ।

– ਮੇਰਾ ਜਿੰਦਗੀ ਪ੍ਰਤਿ ਨਜ਼ਰੀਆ ਉਦੋਂ ਤੋਂ ਥੋੜਾ ਥੋੜਾ ਬਦਲਣ ਲੱਗ ਪਿਆ ਸੀ ਜਦੋਂ ਪੰਜਾਬ ਵਿੱਚ ਨਕਸਲੀ ਅੰਦੋਲਨ ਸ਼ੁਰੂ ਹੋਇਆ। ਉਨ੍ਹਾਂ ਸਿਰਲੱਥ ਅਤੇ ਨਿਰਸੁਆਰਥੀ ਯੋਧਿਆਂ ਪ੍ਰਤਿ ਇੱਕ ਤਰ੍ਹਾਂ ਦਾ ਸ਼ਰਧਾ ਭਾਵ ਸੀ । ਇਸ ਲਈ ਉਨ੍ਹਾਂ ਦੀ ਵਿਚਾਰਧਾਰਾ ਮਾਰਕਸਵਾਦ-ਲੈਨਿਨਵਾਦ ਵਿਚ ਮੇਰੀ ਰੁਚੀ ਪੈਦਾ ਹੋਣੀ ਲਾਜ਼ਮੀ ਸੀ। ਮੈਂ ਇਸ " ਵਾਦ" ਨੂੰ ਗਹੁ ਨਾਲ ਪੜਿਆ। ਇਸ ਨਾਲ ਵਰਗ-ਚੇਤਨਾ ਜਾਗ੍ਰਿਤ ਹੋਈ ਤੇ ਜਾਤੀਵਾਦੀ ਸੰਸਕਾਰ ਖਤਮ ਹੋ ਗਏ। ਮੈਂ ਜਨੇਊ ਤੋੜ ਦਿੱਤਾ ਤੇ ਬੋਦੀ ਕਟਵਾ ਦਿੱਤੀ। ਮੈਨੂੰ ਲੱਗਿਆ ਜਿਵੇਂ ਕਿਤੇ ਮੇਰਾ ਨਵਾਂ ਜਨਮ ਹੋਇਆ ਹੋਵੇ। ਅਜਿਹਾ ਕਰਨ ਵਿੱਚ ਪ੍ਰਾਚੀਨ ਭਾਰਤੀ ਦਰਸ਼ਨ ਸ਼ਾਸ਼ਤਰ ਦੇ ਅਧਿਐਨ ਦੀ ਵੀ ਆਪਣੀ ਭੂਮਿਕਾ ਸੀ ਜਿਹੜਾ ਮੈਂ ਐਮ ਏ ਸੰਸਕ੍ਰਿਤ ਦੇ ਵਿਦਿਆਰਥੀ ਵਜੋਂ ਪੜਿਆ ਸੀ। ਨਜ਼ਰੀਆ ਬਦਲਣ ਦਾ ਕੰਮ ਬਹੁਤ ਹੋਲੀ ਹੌਲੀ ਚਲਦਾ ਹੈ। ਇਹ ਦੁਚਿੱਤੀ ਵਾਲਾ ਤੇ ਕਠਿਨ ਕੰਮ ਹੁੰਦਾ ਹੈ। ਇਹ ਕਿਸੇ ਇਕ ਦਿਨ ਤੇ ਕਿਸੇ ਇਕ ਘਟਨਾ ਨਾਲ ਨਹੀਂ ਬਦਲਦਾ। ਜੇ ਅਜਿਹਾ ਹੋਵੇ ਵੀ ਤਾਂ ਬਹੁਤ ਵਾਰ ਆਦਮੀ ਉਸ ਘਟਨਾ ਤੋਂ ਉਲਟ ਤਰ੍ਹਾਂ ਦੀ ਘਟਨਾ ਨਾਲ ਪ੍ਰਭਾਵਿਤ ਹੋਕੇ ਮੁੜ ਪਹਿਲਾਂ ਵਾਲੀ ਸਥਿਤੀ ਵਿਚ ਵੀ ਆ ਸਕਦਾ ਹੈ। ਮੈਂ ਆਪਣੀ ਜਿੰਦਗੀ ਦੇ ਪਿਛਲੇ ਤੀਹ ਬੱਤੀ ਸਾਲਾਂ ਵਿੱਚ ਕਈ ਤਰ੍ਹਾਂ ਦੇ ਉਤਰਾਅ-ਚੜ੍ਹਾਅ ਦੇਖੇ ਹਨ ਪਰ ਮੇਰੇ ਦ੍ਰਿਸ਼ਟੀਕੋਨ ਵਿਚ ਕਦੇ ਪਿੱਛੇ ਨੂੰ ਮੁੜਕੇ ਜਾਣ ਵਾਲੀ ਕਮਜ਼ੋਰੀ ਨਹੀਂ ਆਈ । ਮੈਂ ਅਜਿਹੇ ਕਈ ਮਾਰਕਸੀਆਂ, ਨਕਸਲੀਆਂ ਤੇ ਦੂਜਿਆਂ ਨੂੰ ਵੀ ਜਾਣਦਾ ਹਾਂ ਜੋ ਅੰਤ ਵਿੱਚ ਜਾਂ ਤਾਂ ਫਿਰਕੂ ਹੋ ਨਿੱਬੜੇ ਜਾਂ ਫਿਰ ਰਜਨੀਸ਼ ਦੇ ਪੈਰੋਕਾਰ ਹੋ ਨਿੱਬੜੇ।

? ਇਕ ਕਾਰਕੁਨ ਹੋਣ ਦੇ ਨਾਲ ਨਾਲ ਤੁਹਾਡੀਆਂ ਅਕਾਦਮਿਕ ਅਤੇ ਰਚਨਾਤਮਿਕ ਸਰਗਰਮੀਆਂ ਵੀ ਨਾਲੋ ਨਾਲੋ ਚਲਦੀਆਂ ਰਹੀਆਂ ਹਨ, ਇਹ ਕਿਵੇਂ ਵਾਪਰਿਆ ?

– ਮੇਰੀਆਂ ਰਚਨਾਤਮਿਕ ਸਰਗਰਮੀਆਂ 1965-66 ਦੇ ਦੌਰਾਨ ਸ਼ੁਰੂ ਹੋਈਆਂ। ਉਦੋਂ ਤੋਂ ਮੈਂ ਆਪਣਾ ਦ੍ਰਿਸ਼ਟੀਕੋਨ ਅਖਬਾਰਾਂ ਵਿੱਚ 'ਸੰਪਾਦਕ ਦੇ ਨਾਂ ਖਤ' ਰਾਂਹੀਂ ਪੇਸ਼ ਕਰਨਾ ਸ਼ੁਰੂ ਕਰ ਦਿੱਤਾ ਸੀ। ਸ਼ੁਰੂ'ਚ ਮੈਂ ਹਿੰਦੀ ਵਿਚ ਹੀ ਲਿਖਦਾ ਸਾਂ। ਜ਼ਿਆਦਾ ਖਤ ਵੀਰ ਪ੍ਰਤਾਪ ਵਿਚ ਹੀ ਛਪਦੇ ਸਨ। ਫਿਰ ਮੈਂ ਸੰਸਕ੍ਰਿਤ, ਪੰਜਾਬੀ ਅਤੇ ਅੰਗਰੇਜ਼ੀ ਵਿਚ ਵੀ ਲਿਖਣਾ ਸ਼ੁਰੂ ਕਰ ਦਿੱਤਾ। ਹੁਣ ਤੱਕ ਮੇਰੀਆਂ 46 ਕਿਤਾਬਾਂ ਜਾਂ ਪੁਸਤਕਾਂ ਹਿੰਦੀ, ਪੰਜਾਬੀ,ਅਤੇ ਅੰਗਰੇਜ਼ੀ ਵਿਚ ਛਪ ਚੁੱਕੀਆਂ ਹਨ ਇਨਾਂ ਵਿਚੋਂ ਕੁੱਝ ਦੂਜੀਆਂ ਭਾਸ਼ਾਵਾਂ ਵਿਚ ਵੀ ਅਨੁਵਾਦ ਹੋਈਆਂ ਹਨ। ਕੁੱਝ ਕਿਤਾਬਾਂ ਮੈਂ ਅੰਗਰੇਜ਼ੀ ਤੋਂ ਹਿੰਦੀ ਅਤੇ ਪੰਜਾਬੀ ਵਿਚ ਵੀ ਅਨੁਵਾਦ ਕੀਤੀਆਂ ਹਨ ਖਾਸ ਕਰਕੇ ਡਾ: ਅੰਬੇਦਕਾਰ ਦੁਆਰਾ ਰਚਿਤ ਪੁਸਤਕਾਂ। ਇਕ ਕਿਤਾਬ



ਮਰਾਠੀ ਵਿੱਚੋਂ ਪੰਜਾਬੀ ਵਿੱਚ ਵੀ ਅਨੁਵਾਦ ਕੀਤੀ ਹੈ। 'ਅੱਕਰਮਾਸ਼ੀ' ਨਾਂ ਦੀ ਇਹ ਪੁਸਤਕ ਦਲਿਤ ਸਾਹਿਤ ਨਾਲ ਸਬੰਧਤ ਹੈ। ਇਸਤੋਂ ਇਲਾਵਾ ਕਈ ਸੌ ਲੇਖ ਵੱਖ ਵੱਖ ਮੈਗਜ਼ੀਨਾਂ ਅਖਬਾਰਾਂ ਅਤੇ ਸੰਪਾਦਿਤ ਪੁਸਤਕਾਂ ਵਿੱਚ ਹਿੰਦੀ, ਪੰਜਾਬੀ,ਸੰਸਕ੍ਰਿਤ ਅਤੇ ਅੰਗਰੇਜ਼ੀ ਭਾਸ਼ਾਵਾਂ ਵਿਚ ਛਪ ਚੁੱਕੇ ਹਨ। ਇਹ ਪ੍ਰੀਕ੍ਰਿਆ ਹੁਣ ਵੀ ਲਗਾਤਾਰ ਜਾਰੀ ਹੈ।

? ਤੁਸੀਂ 'ਕੱਲਾ ਚਿੰਤਨ ਅਤੇ ਲੇਖਨ ਤੱਕ ਹੀ ਸੀਮਤ ਨਹੀਂ ਰਹੇ। ਤੁਸੀਂ ਆਪਣੀ ਨਿੱਜੀ ਵਿਆਹੁਤਾ ਜਿੰਦਗੀ ਵਿਚ ਵੀ ਸਮਾਜਿਕ ਸਭਿਆਚਾਰਕ ਕੰਧਾ ਢਾਹੀਆਂ ਹਨ । ਇਹ ਅਨੁਭਵ ਕਿਵੇਂ ਰਿਹਾ? ਕਦੇ ਪਛਤਾਵਾ ਵੀ ਹੋਇਆ ਹੈ?

– ਪਛਤਾਵਾ? ਪਛਤਾਵਾ ਤਾਂ ਹੁੰਦਾ ਜੇਕਰ ਅੰਤਰਜਾਤੀ ਵਿਆਹ ਕਿਸੇ ਲੋਭ ਲਾਲਚ'ਚ ਜਾਂ ਡਰ ਭੈਅ ਕਾਰਨ ਕੀਤਾ ਹੁੰਦਾ। ਇਹ ਤਾਂ ਭਲੀ ਭਾਂਤ ਵਿਚਾਰ ਕਰਕੇ ਇਕ ਸਿਧਾਂਤ'ਤੇ ਪਹਿਰਾ ਦੇਣ ਲਈ ਚੁੱਕਿਆ ਗਿਆ ਇਕ ਵਿਹਾਰਕ ਕਦਮ ਸੀ, ਇਸ ਲਈ ਪਛਤਾਵੇ ਦਾ ਤਾਂ ਪ੍ਰਸ਼ਨ ਹੀ ਨਹੀਂ ਉਠਦਾ। ਮੈਂ ਜੋ 1977 ਵਿਚ ਆਪਣਾ ਅੰਤਰਜਾਤੀ ਵਿਆਹ ਕੀਤਾ ਸੀ ਤਾਂ ਹੁਣ 2000 ਵਿਚ ਅਸੀਂ ਆਪਣੇ ਬੇਟੇ ਮਾਨਵ ਦਾ ਅੰਤਰਜਾਤੀ ਵਿਆਹ ਕੀਤਾ ਹੈ। ਜੇ ਪਛਤਾਵੇ ਦੀ ਜ਼ਰਾ ਜਿੰਨੀ ਗਲ ਵੀ ਹੁੰਦੀ ਤਾਂ ਅਜੇਹਾ ਸੰਭਵ ਨਹੀਂ ਸੀ ਹੋਣਾ। ਹਾਂ, ਮੈਨੂੰ ਪ੍ਰੀਵਾਰਕ ਤੌਰ'ਤੇ ਮੁਸ਼ਕਲਾਂ ਜਰੂਰ ਆਈਆਂ । ਘਰ ਵਾਲਿਆਂ ਨੇ ਇਸ ਸ਼ਾਦੀ ਦਾ ਬਾਈਕਾਟ ਕੀਤਾ । ਮੇਰੇ ਪ੍ਰੀਵਾਰ ਦਾ ਕੋਈ ਮੈਂਬਰ ਸ਼ਾਦੀ ਵਿਚ ਸ਼ਾਮਲ ਨਹੀ ਹੋਇਆ। ਪਰ ਇਸਦਾ ਮੈਨੂੰ ਪਹਿਲਾਂ ਹੀ ਪਤਾ ਸੀ। ਉਨ੍ਹਾਂ ਦੇ ਸੌੜੇ, ਜਾਤੀਵਾਦੀ ਵਿਚਾਰਾਂ ਨਾਲ ਮੇਰਾ ਵਿਗਿਆਨਕ ਭੌਤਿਕਵਾਦੀ ਤਰਕਸ਼ੀਲ ਦ੍ਰਿਸ਼ਟੀਕੋਣ ਕਿਵੇਂ ਮੇਲ ਖਾ ਸਕਦਾ ਸੀ? ਸਮਾਜਿਕ ਤੌਰ'ਤੇ ਆਈਆਂ ਮੁਸ਼ਕਲਾਂ ਦੀ ਵੀ ਮੈਂ ਬਹੁਤੀ ਪ੍ਰਵਾਹ ਨਹੀਂ ਕੀਤੀ। ਮੈਂ ਉਚੇਰੀ ਵਿੱਦਿਆ ਹਾਸਲ ਕੀਤੀ ਸੀ ਕਾਲਿਜ ਵਿਚ ਪ੍ਰੋਫੈਸਰੀ ਕਰ ਰਿਹਾ ਸਾਂ, ਚੰਗੀ ਇੱਜ਼ਤ ਸੀ ਤੇ ਆਮਦਨ ਵੀ। ਦੂਸਰਾ ਮੇਰੇ ਇਹ ਵਿਚਾਰ ਮੇਰੀਆਂ ਲਿਖਤਾਂ ਰਾਹੀਂ ਪਹਿਲਾਂ ਹੀ ਜੱਗ ਜ਼ਾਹਿਰ ਹੋ ਚੁੱਕੇ ਸਨ। ਇਹ ਸਭ ਇਕ ਮਿਸ਼ਨ ਤਹਿਤ ਚੱਲ ਰਿਹਾ ਸੀ। ਮੈਂ ਸਮਝਦਾ ਹਾਂ ਕਿ ਜਾਤ ਪਾਤ ਨੂੰ ਖਤਮ ਕਰਨ ਲਈ ਅੰਤਰਜਾਤੀ ਵਿਆਹਾਂ ਦੀ ਮਹੱਤਵਪੂਰਨ ਭੂਮਿਕਾ ਹੋ ਸਕਦੀ ਹੈ। ਇਸ ਲਈ ਜਰੂਰੀ ਹੈ ਜੋ ਨੌਜਵਾਨ ਲੜਕੇ ਲੜਕੀਆਂ ਇਸ ਖੇਤਰ ਵਿਚ ਅੱਗੇ ਆਓਣ ਉਹ ਇਸ ਮਿਸ਼ਨ ਦੀ ਅਹਿਮੀਅਤ ਤੋਂ ਭਲੀ ਭਾਂਤ ਜਾਣੂ ਹੋਣ, ਚੰਗੀ ਵਿੱਦਿਆ ਨਾਲ ਲੈਸ ਹੋਣ, ਆਰਥਿਕ ਤੌਰ'ਤੇ ਆਪਣੇ ਪੈਰਾਂ ਉਪਰ ਖੜੇ ਹੋਣ ਅਤੇ ਜ਼ਿੰਮੇਵਾਰ ਤੇ ਸੂਝਵਾਨ ਸ਼ਹਿਰੀ ਵਜੋਂ ਸਮਾਜ ਵਿੱਚ ਵਿਚਰ ਰਹੇ ਹੋਣ।

? ਸਾਡਾ ਸਮਾਜ ਧਾਰਮਿਕ ਖਹਿਬੜਾਂ ਅਤੇ ਅੰਧਵਿਸ਼ਵਾਸ਼ਾਂ ਨਾਲ ਗ੍ਰਸਿਆ ਹੋਇਆ ਹੈ, ਇਸ ਬਾਰੇ ਤੁਹਾਡੀ ਕੀ ਪ੍ਰਤਿਕ੍ਰਿਆ ਹੈ ?

– ਧਰਮ ਮਨੁੱਖ ਦੀ ਕਾਢ ਹੈ ਨਾਕਿ ਮਨੁੱਖ ਧਰਮ ਦੀ ਕਾਢ। ਹਰ ਧਰਮ ਇੱਕ ਵਿਸ਼ੇਸ਼ ਦੇਸ਼ ਤੇ ਕਾਲ ਵਿਚ ਹੋਂਦ 'ਚ ਆਇਆ ਇਸ ਲਈ ਉਹ ਉਸ ਵੇਲੇ ਦੇ ਵਿਸ਼ਵਾਸ਼ਾਂ ਅਤੇ ਰੀਤਾਂ ਤੋਂ ਪ੍ਰਭਾਵਿਤ ਹੋਇਆ ਹੈ। ਮਨੁੱਖੀ ਗਿਆਨ ਵਿਕਾਸ ਕਰ ਰਿਹਾ ਹੈ। ਕਦੇ ਸਤੀ ਕਰਨਾ, ਨਾਬਾਲਗ ਦੀ ਸ਼ਾਦੀ ਕਰਨਾ, ਛੂਤ ਛਾਤ ਕਰਨਾ, ਆਦਿ ਧਰਮ ਸੀ ਪਰ ਅੱਜ ਇਹ ਸਭ ਕੁੱਝ ਕਾਨੂੰਨੀ ਜੁਰਮ ਬਣ ਚੁੱਕਿਆ ਹੈ। ਇਸ ਲਈ ਜੋ ਅੰਧਵਿਸ਼ਵਾਸ਼ ਹਨ, ਜੋ ਕੁਰੀਤੀਆਂ ਹਨ. ਉਨ੍ਹਾਂ ਨੂੰ ਤਿਲਾਂਜਲੀ ਦੇਣੀ ਹੀ ਹੋਵੇਗੀ। ਹਾਂ, ਇਹ ਬਹੁਤ ਹੀ ਸੁਚੱਜੇ ਢੰਗ ਨਾਲ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਲੋਕ ਨਾ ਸਿਰਫ ਸਾਡੀ ਗੱਲ ਹੀ ਸੁਣਨ ਸਗੋਂ ਉਸ ਦੇ ਅਨੁਸਾਰ ਚੱਲਣ ਨੂੰ ਵੀ ਤਿਆਰ ਹੋ ਸਕਣ। ਭੜਕਾਊ, ਮਾਰਕੇਬਾਜ਼ੀ, ਸੰਜਮ-ਵਿਹੂਣੀ ਭਾਸ਼ਾ ਅਤੇ ਚੋਟ ਮਾਰਨ ਵਾਲੀ ਤੇ ਕਾਂਟਵੀਂ ਸ਼ੈਲੀ ਤੋ ਬਚਣਾ ਚਾਹੀਦਾ ਹੈ। ਆਪਣੀ ਗੱਲ ਪੂਰੇ ਸੱਭਿਅਕ ਅਤੇ ਕਾਇਲ ਕਰਨ ਵਾਲੇ ਢੰਗ ਨਾਲ ਦ੍ਰਿੜਤਾ ਨਾਲ ਕਰਨੀ ਹੋਵੇਗੀ। ਦੂਜੇ ਨੂੰ ਇਹ ਨਾ ਲੱਗੇ ਕਿ ਅਸੀਂ ਸਿਰਫ ਉਸਨੂੰ ਚਿੜਾਓਣ ਲਈ ਜਾਂ ਪੁੱਠੇ ਪਾਸੇ ਪਾਓਣ ਲਈ ਅਜਿਹੀਆਂ ਗੱਲਾਂ ਕਰ ਰਹੇ ਹਾਂ ਸਗੋਂ ਇਹ ਮਹਿਸੂਸ ਹੋਵੇ ਕਿ ਅਸੀਂ ਪੂਰੀ ਈਮਾਨਦਾਰੀ ਅਤੇ ਸੰਜੀਦਗੀ ਨਾਲ ਗੱਲ ਕਰ ਰਹੇ ਹਾਂ ਅਤੇ ਸਾਡਾ ਉਦੇਸ਼ ਉਸਨੂੰ ਗੱਲ ਸਮਝਾਓਣਾ ਹੈ. ਸਿੱਕੇ ਦਾ ਦੂਜਾ ਪਾਸਾ ਦਿਖਾਓਣਾ ਹੈ। ਉਸਤੇ ਨਾ ਆਪਣੀ ਗੱਲ ਠੋਸਣਾ ਹੈ ਅਤੇ ਨਾ ਹੀ ਉਸਦੇ ਹਿਤਾਂ ਨੂੰ ਨੁਕਸਾਨ ਪਹੁੰਚਾਓਣਾ ਹੈ। ਇਸ ਲਈ ਜਰੂਰੀ ਹੈ ਕਿ ਸਾਡੀ ਜੀਵਨ-ਸ਼ੈਲੀ ਬਹੁਤ ਚੰਗੀ ਹੋਵੇ। ਅਸੀਂ ਸਮਾਜ ਵਿੱਚ ਜਿੰਮੇਵਾਰ ਸ਼ਹਿਰੀ ਵਜੋਂ ਵਿਚਰੀਏ ਅਤੇ ਸਾਡੀ ਕਹਿਣੀ ਅਤੇ ਕਰਨੀ ਵਿਚ ਅੰਤਰ ਨਾ ਹੋਵੇ ਅਤੇ ਸਾਡੀ ਨੀਤ 'ਤੇ ਕਿਸੇ ਨੂੰ ਸ਼ੱਕ ਨਾ ਹੋਵੇ। ਇੱਕ ਹੱਦ ਤੱਕ ਲਚਕੀਲਾਪਣ ਵੀ ਪ੍ਰਸੰਗਕ ਹੈ ਪਰ ਆਪਣੇ ਬੁਨਿਆਦੀ ਸਿਧਾਂਤ ਨਾਲ ਸਮਝੌਤਾ ਵੀ ਸਹਾਰਿਆ ਨਹੀਂ ਜਾ ਸਕਦਾ ।

? ਦੁਖ ਸੁਖ ਵਿਚ ਆਸਤਕ ਬੰਦਾ ਆਪਣੇ ਇਸ਼ਟ ਵੱਲ ਔਲਦਾ ਹੈ। ਤੁਹਾਡੇ ਹਿਸਾਬ ਨਾਲ ਇਕ ਨਾਸਤਕ ਬੰਦੇ ਲਈ, ਅਜਿਹੇ ਸੰਕਟ ਦੇ ਸਮਿਆਂ ਵਿਚ, ਕੀ ਧਰਵਾਸ ਹੋ ਸਕਦਾ ਹੈ।

ਇਹ ਪ੍ਰਸ਼ਨ ਬਹੁਤ ਹੀ ਮਹੱਤਵਪੂਰਨ ਅਤੇ ਵਿਹਾਰਕ ਹੈ। ਇਸ ਵਿਚ ਦੋ ਰਾਵਾਂ ਨਹੀ ਕਿ ਨਾਸਤਕਤਾ ਦਾ ਮਾਰਗ ਖੰਡੇ ਦੀ ਧਾਰ'ਤੇ ਤੁਰਨਾ ਹੈ ਕਿਉਂਕਿ ਨਾਸਤਕ ਨੂੰ ਆਪਣਾ ਰਾਹ ਆਪ ਬਣਾਓਣਾ ਪੈਂਦਾ ਹੈ। ਆਸਤਕ ਆਦਮੀ ਤਾਂ ਉਸ ਬੱਚੇ ਵਾਂਗ ਹੈ ਜੋ ਲੀਹ ਤੇ ਪਏ ਗੱਡੇ ਨੂੰ ਬੜੀ ਅਸਾਨੀ ਨਾਲ ਚਲਾਂਉਦਾ ਜਾਂਦਾ

ਹੈ ਪਰ ਨਾਸਤਕ ਨੇ ਤਾਂ ਲੀਹ ਵੀ ਖੁਦ ਬਣਾਉਣੀ ਹੁੰਦੀ ਹੈ। ਹਰ ਪ੍ਰਸ਼ਨ ਦਾ ਉਤਰ ਖੁਦ ਲੱਭਣਾ ਹੁੰਦਾ ਹੈ। ਖੁਦ ਮਿਹਨਤ ਕਰਨੀ ਹੁੰਦੀ ਹੈ। ਉਹ ਕਿਸੇ ਦੇ ਆਸਰੇ ਨਹੀਂ ਬਹਿ ਸਕਦਾ। ਇਸ ਲਈ ਆਮ ਆਦਮੀ ਜਿੰਨੀ ਆਸਾਨੀ ਨਾਲ ਆਸਤਕ ਬਣ ਸਕਦਾ ਹੈ ਉਨੀ ਆਸਾਨੀ ਨਾਲ ਨਾਸਤਕ ਨਹੀਂ ਬਣ ਸਕਦਾ। ਜਿੰਦਗੀ ਵਿਚ ਮੁਸ਼ਕਲਾਂ ਸਮੇਂ ਨਾਸਤਕ ਕਈ ਤਰ੍ਹਾਂ ਨਾਲ ਧਰਵਾਸ ਪ੍ਰਾਪਤ ਕਰਦਾ ਹੈ। ਭਗਤ ਸਿੰਘ ਨੂੰ ਫਾਂਸੀ ਦਾ ਰੱਸਾ ਚੁੰਮਦਿਆਂ ਇਹ ਧਰਵਾਸ ਸੀ ਕਿ ਅਸੀਂ ਦੇਸ਼ ਦੇ ਲੋਕਾਂ ਲਈ ਚੰਗੇ ਤੇ ਆਜ਼ਾਦ ਜੀਵਨ ਦੀ ਪ੍ਰਾਪਤੀ ਲਈ ਜਾਨ ਦੇ ਰਹੇ ਹਾਂ। ਨਾਸਤਕ ਨੂੰ ਇਹ ਪਤਾ ਹੁੰਦਾ ਹੈ ਕਿ ਅਜੇ ਤੱਕ ਮੌਤ ਹੀ ਜੀਵਨ ਦਾ ਅੰਤ ਹੈ। ਜੀਵਨ ਨੂੰ ਸਦਾ ਲਈ ਤਾਂ ਬਚਾਕੇ ਰੱਖਿਆ ਨਹੀਂ ਜਾ ਸਕਦਾ। ਪਰ ਜੇ ਇਹ ਚੰਗੇ ਉਦੇਸ਼ ਦੀ ਪ੍ਰਾਪਤੀ ਲਈ ਕੰਮ ਆ ਜਾਵੇ ਤਾਂ ਮੌਤ ਮੁੱਲਵਾਨ ਹੋ ਜਾਂਦੀ ਹੈ। ਨਾਸਤਕ ਕਿਸੇ ਬਾਬੇ, ਸਾਧ ਸੰਤ ਆਦਿ ਵਿੱਚ, ਕਿਸੇ ਪਰਾ-ਭੌਤਿਕ ਸ਼ਕਤੀ ਵਿਚ,ਸੁੱਖਣਾ ਸੁੱਖਣ ਵਿੱਚ ਧਰਵਾਸ ਨਹੀਂ ਭਾਲ ਸਕਦਾ ਕਿਉਂਕਿ ਉਸਨੂੰ ਪਤਾ ਹੁੰਦਾ ਹੈ ਕਿ ਇਹ ਸਭ ਕੁੱਝ ਇਨਸਾਨੀ ਮਨ ਦੀ ਕਲਪਨਾ ਹੈ। ਨਾਸਤਕ ਨੂੰ ਪਤਾ ਹੈ ਜੇ ਬਿਜਲੀ ਦੀ ਨੰਗੀ ਤਾਰ ਨੂੰ ਹੱਥ ਲਾਇਆ ਤਾਂ ਕਰੰਟ ਜਰੂਰ ਲੱਗੇਗਾ ਚਾਹੇ ਉਸ ਸਮੇਂ ਰਾਮ ਰਾਮ ਕਹਿ ਰਹੇ ਹੋਈਏ ਜਾਂ ਕਲਮਾਂ ਪੜ੍ਹ ਰਹਿ ਹੋਈਏ ਜਾਂ ਈਸਾ ਮਸੀਹ ਨੂੰ ਯਾਦ ਕਰ ਰਹੇ ਹੋਈਏ। ਜੀਵਨ ਇੱਕ ਤਰਾਂ ਦਾ ਸੰਘਰਸ਼ ਹੈ। ਕੁਦਰਤੀ ਸ਼ਕਤੀਆਂ ਨਾਲ ਹੋਰ ਤਰਾਂ ਦਾ ਅਤੇ ਮਨੁੱਖ ਦਾ ਮਨੁੱਖ ਨਾਲ ਹੋਰ ਤਰਾਂ ਦਾ। ਹਰ ਸੰਦਰਭ ਵਿਚ ਨਾਸਤਕ ਨੂੰ ਭੈ ਦੇ ਸਰੋਤ, ਮੁਸੀਬਤ ਆਦਿ ਨੂੰ ਸਮਝਣਾ ਹੁੰਦਾ ਹੈ, ਆਪਣੀ ਸਮਰੱਥਾ ਦਾ ਜ਼ਾਇਜਾ ਲੈਣਾ ਹੁੰਦਾ ਹੈ ਅਤੇ ਸੰਘਰਸ਼ ਦੇ ਸੰਭਾਵੀ ਰੂਪਾਂ ਦਾ ਨਕਸ਼ਾ ਬਣਾਉਣਾ ਹੁੰਦਾ ਹੈ ਅਤੇ ਇਸਦੇ ਸਿੱਟਿਆਂ ਦਾ ਅੰਨੁਮਾਨ ਕਰਨਾ ਹੁੰਦਾ ਹੈ। ਉਹ ਇਸ ਪ੍ਰੀਕ੍ਰਿਆ ਵਿੱਚੋਂ ਧਰਵਾਸ ਭਾਲਦਾ ਹੈ। ਧਰਵਾਸ ਜੈਵਿਕ ਵਸਤੂ ਨਹੀਂ ਹੈ। ਇਹ ਇਕ ਮਾਨਸਿਕ ਸਥਿਤੀ ਹੈ। ਭਗਤ ਸਿੰਘ ਕਿਸੇ ਪਰਾ-ਭੌਤਿਕ ਸ਼ਕਤੀ ਦਾ ਆਸਰਾ ਭਾਲੇ ਬਿਨਾਂ ਫਾਂਸੀ 'ਤੇ ਚੜ੍ਹਦਾ ਹੈ ਤਾਂ ਖੁਦੀ ਰਾਮ ਬੋਸ ਗੀਤਾ ਮੋਢੇ ਤੇ ਰੱਖਕੇ। ਜੇ ਕੋਕੋਰੀ ਕਾਂਡ ਦਾ ਕ੍ਰਾਂਤੀਕਾਰੀ ਰਾਮ ਪ੍ਰਸਾਦ ਬਿਸਮਿਲ ਵੇਦ ਮੰਤਰਾਂ ਦਾ ਉਚਾਰਣ ਕਰਦਾ ਹੋਇਆ ਫਾਂਸੀ ਚੜਦਾ ਹੈ ਤਾਂ ਉਸੇ ਕਾਂਡ ਦਾ ਦੂਜਾ ਕਰਾਂਤੀਕਾਰੀ ਅਸ਼ਫਾਕ ਉਲਾ ਖਾਨ ਕੁਰਾਨ ਹੱਥ ਵਿਚ ਫੜਕੇ ਫਾਂਸੀ ਦਾ ਰੱਸਾ ਚੁੰਮਦਾ ਹੈ। ਜੋ ਜਲਦੀ ਘਬਰਾ ਜਾਂਦਾ ਹੈ, ਜੋ ਜ਼ਿਆਦਾ ਤਣਾਓ ਨਹੀਂ ਸਹਿ ਸਕਦਾ ਉਸਦੇ ਧਰਵਾਸ ਦਾ ਰੂਪ ਹੋਰ ਹੋਵੇਗਾ ਅਤੇ ਜੋ ਜਲਦੀ ਨਹੀਂ ਘਬਰਾਂਉਦਾ, ਜੋ ਜ਼ਿਆਦਾ ਤਣਾਓ ਸਹਿ ਸਕਦਾ ਉਸਦੇ ਧਰਵਾਸ ਦਾ ਰੂਪ ਹੋਰ ਹੋਵੇਗਾ। ਇਹ ਇਕ ਗਲਤਫਹਿਮੀ ਹੈ ਕਿ ਆਸਤਕ ਨੂੰ ਧਰਵਾਸ ਆਸਾਨੀ ਨਾਲ ਮਿਲ ਜਾਂਦਾ ਹੈ। ਜੇ ਗਹੁ ਨਾਲ ਦੇਖਿਆ ਜਾਵੇ ਤਾਂ ਪਤਾ ਚਲਦਾ ਹੈ ਕਿ ਉਹੀ ਆਸਤਕ ਬੰਦਾ ਕਦੇ ਬਾਬੇ ਦੇ ਜਾਕੇ ਨੱਕ ਰਗੜਦਾ ਹੈ, ਕਦੇ ਮਾਤਾ ਦੇ ਮੰਦਰ ਵਿਚ, ਕਦੇ ਕਬਰਾਂ ਤੇ ਸੁੱਖਣਾ ਸੁਖਦਾ ਹੈ ਅਤੇ ਕਦੇ ਕੀੜਿਆਂ ਦੇ ਭੋਣ 'ਤੇ ਚੋਲ ਪਾਂਉਦਾ ਹੈ. ਕਦੇ 'ਗਊ ਨੂੰ ਆਟੇ ਦਾ ਪੇੜਾ ਦਿੰਦਾ ਹੈ ਅਤੇ ਕਦੇ ਸ਼ਿਵ ਦੇ ਮੰਦਰ ਵਿਚ ਕੱਚੀ ਲੱਸੀ ਚੜਾਂਉਦਾ ਹੈ ਅਤੇ ਨਾਲੇ ਡਾਕਟਰ ਤੋਂ ਵੀ ਦਵਾਈ ਖਾਂਦਾ ਹੈ ਅਤੇ ਜੇ ਉਹ ਠੀਕ ਹੋ ਜਾਵੇ ਤਾਂ ਉਸਨੂੰ ਖੁਦ ਨੂੰ ਨਹੀਂ ਪਤਾ ਹੁੰਦਾ ਕਿ ਕਿਸਦਾ ਅਸਰ ਹੋਇਆ ਹੈ ਅਤੇ ਜੇ ਠੀਕ ਨਾ ਹੋਵੇ ਤਾਂ ਕਿਸਮਤ ਦਾ ਨਾਂ ਲੈ ਦਿੱਤਾ ਜਾਦਾ ਹੈ। ਇਸ ਲਈ ਨਾਸਤਕ ਦਾ ਧਰਵਾਸ ਆਸਤਕ ਦੇ ਧਰਵਾਸ ਨਾਲੋਂ ਜ਼ਿਆਦਾ ਬੇਹਤਰ ਹੈ ਕਿਉਂਕਿ ਜਿੱਥੇ ਆਸਤਕ ਮੱਕੜੀ ਵਾਂਗ ਪਹਿਲਾਂ ਕਲਪਨਾ ਦਾ ਜਾਲਾ ਬੁਣਦਾ ਹੈ ਤੇ ਫਿਰ ਉਸ ਵਿਚ ਖੁਦ ਹੀ ਫਸ ਜਾਂਦਾ ਹੈ ਉਥੇ ਨਾਸਤਕ ਸਵੈ-ਭਰੋਸੇ ਅਤੇ ਹਾਲਾਤ ਦੇ ਯਥਾਰਥਵਾਦੀ ਵਿਸ਼ਲੇਸ਼ਣ ਦਾ ਸਹਾਰਾ ਲੈਂਦਾ ਹੈ।

? ਡਾਕਟਰ ਸਾਹਿਬ ਤੁਹਾਡੀਆਂ ਜਥੇਬੰਦਕ ਅਤੇ ਅਕਾਦਮਿਕ ਸਰਗਰਮੀਆਂ ਕੀ ਕੀ ਰਹੀਆਂ ਹਨ।

ਪੰਜਾਬ ਵਿਚ ਤਰਕਸ਼ੀਲਤਾ ਨੂੰ ਉਤਸ਼ਾਹਿਤ ਕਰਨ ਹਿਤ ਸੱਤਵੇਂ ਦਹਾਕੇ ਵਿੱਚ ਮੈਂ ਕੁੱਝ ਸਾਥੀਆਂ ਦੀ ਮੱਦਦ ਨਾਲ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੀ ਬਰਾਂਚ ਸਥਾਪਤ ਕੀਤੀ। ਇਸਦੇ ਪ੍ਰਧਾਨ ਲਹੌਰੀ ਰਾਮ ਬਾਲੀ ਸਨ ਤੇ ਡਾ:ਕਵੂਰ ਨੇ ਆਪਣੀ ਚਣੌਤੀ ਦੇ ਸਬੰਧ ਵਿਚ ਉਨ੍ਹਾਂ ਨੂੰ ਆਪਣਾ ਪੰਜਾਬ ਦਾ ਪ੍ਰਤਿਨਿਧ ਐਲਨਿਆ ਸੀ। 1976 ਵਿਚ ਨਾਗਪੁਰ ਵਿਚ ਹੋਈ ਸਾਲਾਨਾ ਕਾਨਫਰੰਸ ਵਿਚ ਪੰਜਾਬ ਦੇ ਪ੍ਰਤਿਨਿਧ ਦੇ ਤੌਰ ਤੇ ਮੈਂ ਹਿੱਸਾ ਲਿਆ ਤੇ ਡਾਕਟਰ ਕਾਵੂਰ ਦੇ ਨਾਲ ਇੱਕੋ ਸਟੇਜ ਤੋਂ ਬੋਲਣ ਦਾ ਮੌਕਾ ਮਿਲਿਆ। ਡਾਕਟਰ ਕਾਵੂਰ ਨੇ ਅਤੇ ਮੈਂ ਅਮਰੀਕਾ ਦੀ ਇੱਕੋ ਯੂਨੀਵਰਸਿਟੀ ਤੋਂ, 1972 ਅਤੇ 1978 ਵਿੱਚ ਕ੍ਰਮਵਾਰ ਪੀ ਐਚ ਡੀ ਦੀ ਡਿਗਰੀ ਹਾਸਲ ਕੀਤੀ ਸੀ। ਮੇਰਾ ਖੋਜ ਨਿਬੰਧ ਓਲਡ ਟੈਸਟਾਮੈਂਟ ਆਫ ਇੰਡੀਅਨ ਐਥੀਇਜ਼ਮ ਸੀ। ਇਸੇ ਸੰਸਥਾ ਵੱਲੋਂ ਆਪਣੇ ਮਦਰਾਸ ਵਿਚਲੇ ਦਫਤਰ ਵੱਲੋਂ ਫਰੀ ਥਾਟ ਨਾ ਦੀ ਮਾਸਿਕ ਪੱਤ੍ਰਿਕਾ ਕੱਢੀ ਜਾਂਦੀ ਸੀ। ਅੰਗਰੇਜ਼ੀ ਵਿੱਚ ਹੋਣ ਦੇ ਬਾਵਜੂਦ ਇਕੱਲੇ ਬੰਗਾ ਦੇ ਇਲਾਕੇ ਵਿਚ ਇਸਦੀਆਂ 50 ਤੋਂ ਵੱਧ ਕਾਪੀਆਂ ਆਂਉਦੀਆਂ ਸਨ। ਇਸ ਵਿਚ ਮੈਂ ਵੀ ਲਿਖਿਆ ਕਰਦਾ ਸੀ। ਪੰਜਾਬ ਵਿਚੋਂ ਇਸ ਵਿਚ ਹੋਰ ਲਿਖਣੇ ਵਾਲਿਆਂ ਵਿਚ ਸੋਮਾ ਸਬਲੋਕ ਸੀ ਜੋ 1977 ਵਿੱਚ ਮੇਰੀ ਜੀਵਨ ਸਾਥਣ ਬਣੀ। ਮੈਂ ਇਸਦੇ ਸੰਪਾਦਕੀ ਮੰਡਲ ਵਿਚ ਵੀ ਕੰਮ ਕੀਤਾ। ਇਸ ਦੌਰਾਨ ਮੈਂ ਏਥੀਇਸਟ ਸੁਸਾਇਟੀ ਆਫ ਇੰਡੀਆ ਦਾ ਲਾਈਫ ਮੈਂਬਰ ਬਣਿਆ। 1977 ਵਿਚ ਸੁਸਾਇਟੀ ਵੱਲੋਂ ਮੈਨੂੰ ਵੇਦਾਂ ਬਾਰੇ



ਲਿਖਣ ਦਾ ਸੱਦਾ ਦਿੱਤਾ ਗਿਆ ਅਤੇ ਮੈਂ ਕਰੀਟੀਕ ਆਨ ਵੇਦਾਜ਼ ਅਤੇ ਹਿੰਦੂ ਐਪਿਕਸ ਹਿਸਟੋਰਿਕ ਆਰ ਇਮੈਜਨਰੀ ਖੋਜ ਪਰਚੇ ਲਿਖੇ ਅਤੇ ਜੋ ਵਿਜੇਵਾੜਾ, ਆਂਧਰਾਪ੍ਰਦੇਸ਼ , ਵਿਚ ਹੋਈ ਕਾਨਫਰੰਸ ਵਿੱਚ ਪੇਸ਼ ਕੀਤੇ ਜੋ ਕਾਫੀ ਚਰਚਾਂ ਦਾ ਵਿਸ਼ਾ ਬਣੇ। ਮੇਰੀਆਂ ਇਨ੍ਹਾਂ ਲਿਖਤਾਂ ਨੂੰ ਵੱਡੀ ਕਿਤਾਬ ਦੇ ਰੂਪ ਵਿੱਚ ਬੰਬਈ ਦੀ ਇਕ ਸੰਸਥਾ ਨੇ ਮਰਾਠੀ ਵਿਚ ਛਾਪਿਆ ਅਤੇ ਤੈਲਗੂ ਭਾਸ਼ਾ ਵਿਚ ਵੀ ਮੇਰੀਆਂ ਰਚਨਾਵਾਂ ਅਨੁਵਾਦ ਹੋਈਆਂ। ਅਮਰੀਕਾ ਦੀ ਮਿਨਸੋਟਾ ਸੰਸਥਾ ਨੇ ਮੇਰਾ ਖੋਜ ਪੱਤਰ 'ਕਰੀਟੀਕ ਆਨ ਵੇਦਾਜ਼' ਵਿਸ਼ਵ ਧਰਮਾਂ ਦੇ ਵਿਸ਼ੇ ਦੇ ਸਲੇਬਸ ਵਿੱਚ ਸ਼ਾਮਲ ਕੀਤਾ ਸੀ। ਇਹ ਪੰਜਾਬ ਦੀ ਤਰਕਸ਼ੀਲ ਅਤੇ ਏਥੀਸਟ ਲਹਿਰ ਲਈ ਮਾਣ ਵਾਲੀ ਗੱਲ ਹੈ। ਮੈਂ ਏਥੀਸਟ ਸੁਸਾਇਟੀ ਦਾ ਸਰਵ-ਭਾਰਤ ਦਾ ਪ੍ਰਧਾਨ ਵੀ ਬਣਿਆ ਹਾਂ। ਮੇਰੀ ਸਾਥਣ ਸੋਮਾ ਸਬਲੋਕ ਕਈ ਵਰ੍ਹਿਆਂ ਤੱਕ ਪੰਜਾਬ ਵਿਚ ਇਸ ਸੁਸਾਇਟੀ ਦੀ ਜਥੇਬੰਦਕ ਸਕੱਤਰ ਰਹੀ। 1971 ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚੋਂ ਮੈਂ ਸੰਸਕ੍ਰਿਤ ਦੀ ਐਮ ਏ ਪਹਿਲੇ ਦਰਜੇ ਵਿੱਚ ਕੀਤ਼ੀ ਅਤੇ 1973 ਵਿਚ ਹਿੰਦੀ ਦੀ ਐਮ ਏ ਪਹਿਲੇ ਦਰਜੇ ਵਿੱਚ। ਇਸੇ ਦੌਰਾਨ ਮਿਨਸੋਟਾ ਸੰਸਥਾ ਅਮਰੀਕਾ ਤੋਂ ਪੀ ਐਚ ਡੀ 1978 ਵਿੱਚ ਕੀਤੀ। 1980 ਵਿਚ ਰਾਜਸਥਾਨ ਯੂਨੀਵਰਸਿਟੀ, ਜੈਪੁਰ, ਤੋਂ ਪੱਤਰਕਾਰੀ ਦਾ ਡਿਪਲੋਮਾ ਕੀਤਾ ਅਤੇ 1988 ਵਿਚ ਪੰਜਾਬ ਯੂਨੀਵਰਸਿਟੀ ਤੋਂ ਭਾਸ਼ਾ ਵਿਗਿਆਨ ਵਿਚ ਪੀ ਐਚ ਡੀ ਕੀਤੀ ਅਤੇ ਇਸੇ ਯੂਨੀਵਰਸਿਟੀ ਤੋਂ ਪਹਿਲੇ ਦਰਜੇ ਵਿੱਚ ਪੋਸਟ ਗਰੈਜੂਏਸ਼ਨ ਡਿਪਲੋਮਾ ਇਨ ਗਾਂਧੀਅਨ ਸਟੱਡੀਜ਼ ਪਾਸ ਕੀਤਾ।

? ਸਾਨੂੰ ਪਤਾ ਹੈ ਕਿ ਤੁਸੀਂ ਅਤੇ ਤੁਹਾਡੇ ਜੀਵਨ ਸਾਥਣ ਤਰਕਸ਼ੀਲ ਸਰਗਰਮੀਆਂ ਕਾਰਨ ਧਾਰਮਿਕ ਕੱਟੜਵਾਦ ਦਾ ਸ਼ਿਕਾਰ ਰਹੇ ਹੋ। ਮੁਕੱਦਮੇਬਾਜ਼ੀ ਵੀ ਹੋਈ ਹੈ। ਇਨ੍ਹਾਂ ਸ਼ਕਤੀਆਂ ਨਾਲ ਤੁਹਾਡਾ ਅੱਜ ਕੱਲ ਕੀ ਵਿਵਾਦ ਚੱਲ ਰਿਹਾ ਹੈ।

- ਹਾਂ, ਮੈਂ ਹੁਣ ਵੀ ਇਕ ਕੋਰਟ ਕੇਸ ਦਾ ਸਾਹਮਣਾ ਕਰ ਰਿਹਾ ਹਾਂ ਤੇ ਇਸਦੇ ਪਿੱਛੇ ਇਕ ਵਜ਼ੀਰ ਦਾ ਹੱਥ ਹੈ। ਫਾਸ਼ੀਵਾਦੀ ਸ਼ਕਤੀਆਂ ਤਰਕਸ਼ੀਲ ਅਤੇ ਮਾਨਵਵਾਦੀ ਵਿਗਿਆਨਕ ਸੋਚ ਤੋਂ ਘਬਰਾਕੇ ਅਜਿਹੇ ਕੰਮ ਕਰਦੀਆਂ ਹਨ। ਭਾਰਤ ਦਾ ਸੰਵਿਧਾਨ ਹਰ ਸ਼ਹਿਰੀ ਤੋਂ ਮੰਗ ਕਰਦਾ ਹੈ ਕਿ ਉਹ ਵਿਗਿਆਨਕ ਵਿਚਾਰਧਾਰਾ ਅਪਣਾਵੇ, ਉਸਦਾ ਪ੍ਰਚਾਰ-ਪ੍ਰਸਾਰ ਕਰੇ, ਪ੍ਰਸ਼ਨ ਪੈਦਾ ਕਰੇ, ਸ਼ੰਕੇ ਉਤਪੰਨ ਪੈਦਾ ਕਰੇ ਤਾਂਜੋ ਪੜਤਾਲ ਅਤੇ ਖੋਜ ਕਰਨ ਦੀ ਪ੍ਰਵਿਤੀ ਨੂੰ ਪ੍ਰਫੁੱਲਤ ਕੀਤਾ ਜਾ ਸਕੇ। ਸੰਵਿਧਾਨ ਦੀ ਧਾਰਾ 51-ਏ ਅਨੁਸਾਰ ਇਹ ਹਰ ਨਾਗਰਿਕ ਦਾ ਮੌਲਿਕ ਫਰਜ਼ ਹੈ। ਸੋ ਇਹ ਵੀ ਨਾਲ ਨਾਲ ਚੱਲ ਰਿਹਾ ਹੈ ਅਤੇ ਰਾਹ ਵਿੱਚ ਆਂਉਦੀਆਂ ਮੁਸ਼ਕਿਲਾਂ ਨਾਲ ਦੋ-ਚਾਰ ਹੋਣਾ ਹੀ ਹੋਵੇਗਾ।

? ਡਾਕਟਰ ਸਾਹਿਬ ਤੁਹਾਡੀਆਂ ਅਕਾਦਮਿਕ ਅਤੇ ਜਥੇਬੰਦਕ ਸਰਗਰਮੀਆਂ ਬਾਰੇ ਸੁਣਕੇ ਬਹੁਤ ਉਤਸ਼ਾਹ ਮਿਲਿਆ ਹੈ। ਕੋਈ ਹੋਰ ਗੱਲ ਜੋ ਤੁਸੀਂ ਸਾਡੇ ਪਾਠਕਾਂ ਨਾਲ ਸਾਂਝੀ ਕਰਨਾ ਚਾਹੁੰਦੇ ਹੋ।

- ਤਰਕਸ਼ੀਲਤਾ ਅਤੇ ਵਿਗਿਆਨਕ ਸੋਚ ਮਨੁੱਖ ਦੇ ਸਹੀ ਅਰਥਾਂ ਵਿੱਚ ਇਨਸਾਨ ਹੋਣ ਦੀ ਗਵਾਹੀ ਹੈ। ਇਨਾ ਨੂੰ ਅਪਣਾਉਣਾ ਸਾਡਾ ਸੰਵਿਧਾਨਕ ਫਰਜ਼ ਵੀ ਹੈ। ਪ੍ਰਸ਼ਨ ਕਰੋ। ਸ਼ੱਕ ਕਰੋ। ਸ਼ੱਕ 'ਤੇ ਵੀ ਸ਼ੱਕ ਕਰੋ। ਤਰ੍ਕ ਹੀ ਦੀਪਕ ਹੈ। ਪਰ ਤਰਕ ਅਤੇ ਕੁਤਰਕ ਦੇ ਅੰਤਰ ਨੂੰ ਵੀ ਸਮਝਣਾ ਹੋਵੇਗਾ। ਭਾਰਤ ਦਾ ਵਾਤਾਵਰਣ ਹੁਣ ਫਾਸ਼ੀਵਾਦ ਸਭਿਆਚਾਰਕ ਰਾਸ਼ਟਰਵਾਦੀ ਅਤੇ ਅਸਹਿਣਸ਼ੀਲ ਹੁੰਦਾ ਜਾ ਰਿਹਾ ਹੈ। ਇੰਨ੍ਹਾਂ ਹਾਲਾਤਾਂ ਵਿੱਚ ਏਕਤਾ ਅਤੇ ਸੰਗਠਨ ਦੀ ਬਹੁਤ ਜਰੂਰਤ ਹੈ। ਦੇਸੀ ਤਾਲਿਬਾਨ ਦਾ ਮੁਕਾਬਲਾ ਕਰਨ ਲਈ ਜਥੇਬੰਦਕ ਮਜ਼ਬੂਤੀ ਹੀ ਕੰਮ ਆਵੇਗੀ। ਜਦ ਵੀ ਕਿਸੇ ਤਰਕਸ਼ੀਲ ਅਤੇ ਸੁਤੰਤਰ ਚਿੰਤਕ ਉਤੇ ਹਮਲਾ ਹੋਵੇ, ਉਸਤੇ ਮੁਕੱਦਮੇ ਕੀਤੇ ਜਾਣ ਤਾਂ ਉਸ ਨਾਲ ਪੂਰੀ ਇੱਕ-ਜੁੱਟਤਾ ਦਿਖਾਈ ਜਾਵੇ। ਜਿਸ ਸਾਥੀ 'ਤੇ ਕੇਸ ਪਾਏ ਜਾਂਦੇ ਹਨ ਉਸਨੂੰ ਨੈਤਿਕ ਸਮਰਥਨ ਦੇ ਨਾਲ ਨਾਲ ਆਰਥਿਕ ਮਦਦ ਅਤੇ ਭੌਤਿਕ ਸ਼ਕਤੀ ਦੀ ਵੀ ਲੋੜ ਪੈਂਦੀ ਹੈ। ਜੇ ਅਸੀਂ ਇਹ ਚੀਜ਼ਾਂ ਸਮੇਂ ਸਿਰ ਉਸਨੂੰ ਜੁਟਾਂਦੇ ਰਹੇ ਤਾਂ ਇਸ ਨਾਲ ਤਰਕਸ਼ੀਲਤਾ ਅਤੇ ਵਿਗਿਆਨਤਾ ਦਾ ਮਾਰਗ ਹੋਰ ਤੋਂ ਹੋਰ ਰੋਸ਼ਨ ਹੁੰਦਾ ਜਾਵੇਗਾ। ਸਾਥੀ ਤਰਕਸ਼ੀਲਾਂ ਦਾ ਹਾਂ ਪੱਖੀ ਅਤੇ ਉਤਸ਼ਾਹ ਵਧਾਊ ਹੁੰਗਾਰਾ ਸੰਘਰਸ਼ ਕਰ ਰਹੇ ਤੇ ਕਾਨੂੰਨੀ ਦੇ ਨਾਲ ਨਾਲ ਸਮਾਜਿਕ ਲੜਾਈ ਲੜ ਰਹੇ ਜੁਝਾਰ ਤਰਕਸ਼ੀਲਾਂ ਲਈ ਚਾਨਣ ਮੁਨਾਰੇ ਦੀ ਭੂਮਿਕਾ ਅਦਾ ਕਰ ਸਕਦਾ ਹੈ। ਮੌਜੂਦਾ ਦੌਰ ਵਿਚ ਤਰਕਸ਼ੀਲਤਾ ਦੇ ਨਾਲ ਨਾਲ ਸਾਥੀ ਤਰਕਸ਼ੀਲਾਂ ਪ੍ਰਤਿ ਜ਼ਿਆਦਾ ਸ਼ਿੱਦਤ ਨਾਲ ਆਪਣੇ ਫਰਜ਼ ਪਛਾਨਣ ਦੀ ਲੋੜ ਹੈ। ਮੈਨੂੰ ਪੂਰਨ ਆਸ ਹੈ ਕਿ ਸ਼ਹੀਦ ਭਗਤ ਸਿੰਘ ਦੀ ਸਚ 'ਤੇ ਪਹਿਰਾ ਦੇਣ ਵਾਲੇ ਨੌਜਵਾਨ ਕਾਲੇ ਅੰਗਰੇਜ਼ਾਂ ਦੇ ਕਾਲੇ ਕਾਨੂੰਨਾਂ ਅਤੇ ਦੇਸੀ ਤਾਲਿਬਾਨ ਦਾ ਪੂਰੀ ਸੂਰਮਗਤੀ ਨਾਲ ਮੁਕਾਬਲਾ ਕਰਨਗੇ। ਆਓ, ਅਜਿਹੀ ਸਮਾਜਿਕ-ਰਾਜਸੀ ਵਿਵਸਥਾ ਦੀ ਸਿਰਜਣਾ ਵਿੱਚ ਆਪਣਾ ਬਣਦਾ ਯੋਗਦਾਨ ਪਾਈਏ ਜਿੱਥੇ ਹਰ ਬੰਦਾ ਤਰਕਮਈ ਜੀਵਨ-ਜਾਚ ਅਨੁਸਾਰ ਆਪਣਾ ਜੀਵਨ ਬੇਖੌਫ ਹੋਕੇ ਜੀ ਸਕੇ।

☆ ☆ ☆

**ਸੂਚਨਾ**

ਰਚਨਾਵਾਂ ਭੇਜਣ ਵਾਲੇ ਸਾਥੀਆਂ ਨੂੰ ਅਪੀਲ ਹੈ ਕਿ ਉਹ ਆਪਣੀਆਂ ਰਚਨਾਵਾਂ ਸੁੰਦਰ ਲਿਖਾਈ ਵਿੱਚ ਭੇਜਣ। ਜੇਕਰ ਲਿਖਾਈ ਸੁੰਦਰ ਨਾ ਹੋਵੇ ਤਾਂ ਟਾਈਪ ਕਰਵਾਕੇ ਭੇਜਣ ਦੀ ਖੇਚਲ ਕੀਤੀ ਜਾਵੇ ਤਾਂ ਅਦਾਰਾ ਧੰਨਾਵਾਦੀ ਹੋਵੇਗਾ।

ਅਦਾਰਾ ਤਰਕਸ਼ੀਲ

ਫਿਲਾਸਫੀ

# ਧਰਮ ਦੇ ਥੰਮ੍ਹ

ਮੂਲ : ਡਾ ਟਿਮ ਡੀਲੇਨੇ

ਅਨੁ: ਹੇਮ ਰਾਜ ਸਟੈਨੋ

ਧਰਮ ਮਨੁੱਖੀ ਸਮਾਜ ਦੀਆਂ ਸਭ ਤੋਂ ਪੁਰਾਣੀਆਂ ਸਮਾਜਕ ਸੰਸਥਾਵਾਂ ਚੋਂ ਇੱਕ ਹੈ। ਧਰਮ ਇੱਕ ਵੱਡੀ ਸਮਾਜੀ ਸੰਸਥਾ ਹੈ ਕਿਉਂਕਿ ਇਹ ਮਹੱਤਵਪੂਰਨ ਸਮਾਜਕ ਕਾਰਜ ਨਿਭਾਉਂਦਾ ਹੈ ਅਤੇ ਵੰਨ-ਸੁਵੰਨੀਆਂ ਸੰਸਥਾਵਾਂ ਨੂੰ ਆਪਣੇ ਕਲਾਵੇ 'ਚ ਰੱਖਦਾ ਹੈ। ਧਰਮ ਦੀ ਪ੍ਰੀਭਾਸ਼ਾ ਦੇਣੀ ਸੁਖਾਲੀ ਨਹੀਂ। ਕੋਈ ਰੱਬ ਦੇ ਮੰਨਣ ਨੂੰ ਹੀ ਧਰਮ ਕਹਿ ਸਕਦਾ ਹੈ, ਪਰ ਬਹੁਤੇ ਧਰਮਾਂ ਦਾ ਰੱਬ ਬਾਰੇ ਕੋਈ ਸਪਸ਼ਟ ਸੰਕਲਪ ਨਹੀਂ ਹੈ। ਕੋਈ ਧਰਮਾਂ ਨੂੰ ਅਧਿਆਤਮਕਤਾ ਦੇ ਜਜ਼ਬੇ, ਕੁਦਰਤ ਰਹੱਸ ਅਤੇ ਹੋਰ ਬਹੁਤ ਸਾਰੀਆਂ ਭਾਵਨਾਵਾਂ ਨਾਲ ਇੱਕਮਿਕਤਾ ਰੱਖਣ ਨੂੰ ਧਰਮ ਕਹਿ ਸਕਦਾ ਹੈ ਪਰ ਇਹ ਵੀ ਕੋਈ ਮਨ ਨੂੰ ਸਾਫ ਕਰਨ ਵਾਲੀ ਪ੍ਰੀਭਾਸ਼ਾ ਨਹੀਂ। ਸਮਾਜ ਸ਼ਾਸਤਰੀ ਕਹਿੰਦੇ ਹਨ ਕਿ ਧਰਮ ਮਨੁੱਖੀ ਹੋਂਦ ਦੀਆਂ ਅੜੌਣੀਆਂ ਨੂੰ ਹੱਲ ਕਰਨ ਵਾਲੀ, ਧਾਰਮਿਕ ਅਕੀਦਿਆਂ ਅਤੇ ਰੀਤੀ ਰਿਵਾਜਾਂ ਦੀ ਇੱਕ ਪ੍ਰਣਾਲੀ ਹੈ ਜਿਹੜੀ ਲੋਕਾਂ ਨੂੰ ਇੱਕ ਸਮਾਜਕ ਸੰਗਠਨ ਅੰਦਰ ਇਕੱਠੇ ਰੱਖਣ ਦਾ ਕੰਮ. ਕਰਦੀ ਹੈ।

ਧਰਮ ਨੇ ਲੱਗਭੱਗ ਸਾਰੇ ਸਮਾਜਾਂ ਅੰਦਰ ਹਰ ਸਮੇਂ ਇੱਕ ਮਹੱਤਵਪੂਰਨ ਭੂਮਿਕਾ ਨਿਭਾਈ ਹੈ। ਧਰਮ ਦੀਆਂ ਮੁੱਢਲੀਆਂ ਸ਼ਕਲਾਂ ਬਹੁ -ਦੇਵਵਾਦ ਵਾਲੀਆਂ ਅੰਧਵਿਸ਼ਵਾਸ਼ੀ ਸ਼ਕਲਾਂ ਸਨ। ਜੀਵਨ ਦੇ ਗੁੱਝੇ ਭੇਤਾਂ ਦੇ ਧਾਰਮਿਕ ਹੱਲ ਅਕਸਰ ਹੀ ਬਹੁਤ ਤਰਕਹੀਣ ਰਹੇ ਹਨ ਅਤੇ ਕਦੇ ਵੀ ਤੱਥ ਜਾਂ ਗਿਆਨ ਤੇ ਅਧਾਰਿਤ ਨਹੀਂ ਰਹੇ। ਸਮਾਜ ਦੇ ਵਿਕਾਸ ਦੇ ਨਾਲ ਹੀ ਇੱਕ ਨਵੀਂ ਸ਼ਕਤੀ ਉੱਭਰੀ। ਕਿਸੇ ਵੇਲੇ ਚੰਦਰਮਾ ਅਤੇ ਸੂਰਜ ਗ੍ਰਹਿਣ ਵਰਗੇ ਕੁਦਰਤੀ ਵਰਤਾਰੇ ਦੀ ਬੱਝਵੀਂ ਵਿਆਖਿਆ ਨਹੀਂ ਕੀਤੀ ਜਾ ਸਕਦੀ ਸੀ। 19ਵੀਂ ਸਦੀ ਅੰਦਰ ਬਹੁਤ ਬੁੱਧੀਜੀਵੀ ਇਹ ਵਿਸ਼ਵਾਸ਼ ਕਰਦੇ ਸਨ ਕਿ ਆਖਰਕਾਰ ਧਰਮ ਦੀ ਥਾਂ ਵਿਗਿਆਨ ਨੇ ਲੈ ਲੈਣੀ ਹੈ। ਉਨ੍ਹਾਂ ਨੂੰ ਵਿਸ਼ਵਾਸ਼ ਸੀ ਕਿ ਧਰਮ ਤਰਕਹੀਣ ਹੈ ਅਤੇ ਵਿਗਿਆਨ ਮਾਨਵਤਾ ਨੂੰ ਸਤਾ ਰਹੇ ਸਵਾਲਾਂ ਨੂੰ ਹੱਲ ਕਰਨ ਲਈ ਹਰ ਤਰ੍ਹਾਂ ਨਾਲ ਸਮਰਥ ਹੈ। ਮੁੱਕਦੀ ਗੱਲ ਵਿਗਿਆਨ "ਜੋ ਹੈ" ਉਸ 'ਤੇ ਅਧਾਰਤ ਹੈ, ਅਤੇ ਧਰਮ ਵਿਸ਼ਵਾਸ਼ 'ਤੇ।

ਇੱਕ ਅਜਿਹੇ ਹੀ ਬੁੱਧੀਜੀਵੀ ਕਾਰਲ ਮਾਰਕਸ ਨੇ ਤਾਂ ਇਹ ਕਿਹਾ ਕਿ, 'ਧਰਮ ਲੋਕਾਂ ਲਈ ਇੱਕ ਅਫੀਮ ਹੈ' ਕਿਉਂਕਿ ਇਹ ਮੁੱਖ ਤੌਰ 'ਤੇ ਗਰੀਬਾਂ ਦਾ ਧਿਆਨ ਇਸ ਸੰਸਾਰ ਅੰਦਰ ਉਨ੍ਹਾਂ ਦੀ ਜਿੰਦਗੀ ਦੀ ਦੁਰਦਸ਼ਾ ਤੋਂ ਹਟਾਕੇ ਪਰਲੋਕ ਅੰਦਰਲੇ ਖੁਸ਼ੀਆਂ ਭਰੇ ਜੀਵਨ ਦਾ ਢਾਰਸ ਬੰਨ੍ਹਾਉਂਦਾ ਹੈ। ਉਸਦਾ ਤਰਕ ਸੀ ਕਿ ਧਰਮ ਇਸ ਕਰਕੇ ਹੋਂਦ 'ਚ ਰਹਿੰਦਾ ਹੈ ਕਿਉਂਕਿ ਇਹ ਰਾਜ ਕਰਨ ਵਾਲੇ ਚੌਧਰੀ ਵਰਗ ਵੱਲੋਂ ਆਮ ਲੋਕਾਂ ਨੂੰ ਭੋਂਦੂ . ਹੱਥ ਹੇਠ ਰਹਿਣ ਵਾਲੇ ਅਤੇ ਲੁਟੀਂਦੇ ਬਣਾਈ ਰੱਖਣ ਵਿੱਚ ਮਦਦ ਕਰਦਾ ਹੈ। ਧਰਮ ਇਹ ਕੰਮ ਦੋ ਤਰੀਕਿਆਂ ਨਾਲ ਕਰਦਾ ਹੈ। ਇੱਕ ਤਾ ਸਿੱਧੇ ਤੌਰ ਤੇ ਇਹ ਪ੍ਰਚਾਰਦਿਆਂ ਹੋਇਆਂ ਕਿ ਮੌਜੂਦਾ ਸਮਾਜੀ ਪ੍ਰਬੰਧ ਨਾ ਕੇਵਲ ਨਿਆਂਪੂਰਨ ਹਨ ਸਗੋਂ ਪਵਿੱਤਰ ਹਨ. ਇਸ ਲਈ ਇਹ ਲਾਜ਼ਮੀ ਕਾਇਮ ਰੱਖੇ ਜਾਣੇ ਚਾਹੀਦੇ ਹਨ। ਦੂਜੇ. ਅਸਿੱਧੇ ਤੌਰ ਤੇ ਸ਼ਰਧਾਲੂਆਂ ਦਾ ਧਿਆਨ ਪਰਲੋਕੀ ਸਵਰਗ ਵੱਲ ਕੇਂਦਰਤ ਕਰਕੇ (.ਗੂਡੀਂ 1988)। ਮਾਰਕਸ ਦੀ ਦਲੀਲ ਸੀ ਕਿ ਧਰਮ ਸਮਾਜੀ, ਆਰਥਕ ਅਤੇ ਸਿਆਸੀ ਪ੍ਰਬੰਧ ਨੂੰ ਜਾਇਜ ਠਹਿਰਾਉਣ ਦਾ ਕੰਮ ਕਰਦਿਆਂ ਹਕੂਮਤੀ ਟੋਲੇ ਨੂੰ ਜੰਤਾ ਦੀ ਲੁੱਟ ਖਸੁੱਟ ਜਾਰੀ ਰੱਖਣ ਦੀ ਆਗਿਆ ਦਿੰਦਾ ਹੈ।

ਮਾਰਕਸ ਨੇ ਧਰਮ ਦਾ ਸਬੰਧ ਇੱਕ ਕਿਸਮ ਦੀ ਗੁਲਾਮੀ ਨਾਲ ਜੋੜਿਆ ਜਿਹੜੀ ਜ਼ਾਹਰਾ ਹੀ ਇੱਕ ਬੁਰਾਈ ਹੈ। ਧਰਮ ਮਨੁੱਖ ਨੂੰ ਮਨੁੱਖ ਅੰਦਰ ਜਿੰਨੀ ਵੀ ਸਮਰਥਾ ਪਈ ਹੈ, ਉਸ ਨੂੰ ਵਰਤ ਸਕਣ ਦੇ ਰਾਹ ਵਿੱਚ ਇੱਕ ਅੜਿੱਕਾ ਰਿਹਾ ਹੈ( ਕਾਰਲ ਬਾਖ 1978)। ਮਾਰਕਸ ਅਨੁਸਾਰ ਮਨੁੱਖ ਨਾਲੋਂ ਉਚੇਰੀ ਹਸਤੀ ਦੀ ਹੋਂਦ ਸੋਚੀ ਵੀ ਨਹੀਂ ਜਾ ਸਕਦੀ( ਏਪਬੇਕਰ 1968)। ਮਾਰਕਸ ਦਾ ਵਿਸ਼ਵਾਸ਼ ਸੀ ਕਿ ਸੰਸਾਰ ਮਨੁੱਖ ਲਈ ਹੈ, ਧਰਮ ਲਈ ਨਹੀ। ਜਿਹੋ-ਜਿਹਾ ਵੀ ਸੰਸਾਰ ਹੈ, ਮਨੁੱਖ ਦਾ ਬਣਾਇਆ ਹੋਇਆ ਹੈ ਅਤੇ ਇਹ ਮਨੁੱਖ 'ਤੇ ਨਿਰਭਰ ਹੈ ਕਿ ਉਹ ਇਸਨੂੰ ਹੋਰ ਚੰਗਾ ਬਣਾਓਣ ਵੱਲ ਇਸ ਵਿਚ ਤਬਦੀਲੀ ਲਿਆਵੇ। ਚਰਚ ਜਾਣ ਅਤੇ ਪ੍ਰਾਰਥਨਾ ਕਰਨ ਨਾਲ ਸੰਸਾਰ ਨਹੀਂ ਬਚਾਇਆ ਜਾ ਸਕਦਾ. ਇਹ ਮਨੁੱਖ' ਤੇ ਹੀ ਨਿਰਭਰ ਕਰਦਾ ਹੈ ਕਿ ਉਹ ਸੰਸਾਰ ਦੀ ਰੱਖਿਆ ਕਰੇ । ਸਿੱਟੇ ਵਜੋਂ, ਮਾਰਕਸ ਲਈ ਧਰਮ ਕੋਈ ਜਰੂਰੀ ਨਹੀਂ ਹੈ. ਸਾਰੇ ਸੰਸਾਰ ਵਿੱਚ ਧਰਮ ਸਿਰਫ ਇਸ ਕਰਕੇ ਹੀ ਹੈ ਕਿਉਕਿ ਲੁੱਟ- ਖਸੁੱਟ ਵੀ ਸਾਰੇ ਸੰਸਾਰ ਅੰਦਰ ਹੈ ।

ਵੀਹਵੀਂ ਸਦੀ ਦੇ ਇਕ ਬੁੱਧੀਜੀਵੀ ਮੈਕਸ ਵੈਬਰ ਨੇ ਸਰਮਾਏਦਾਰੀ ਦੇ ਪੈਦਾ ਹੋਣ ਦੀ ਵਜ੍ਹਾ ਬਿਆਨ ਕਰਨ ਵਿੱਚ ਧਰਮ ਨੂੰ ਇੱਕ ਸਹਾਇਕ ਦੇ ਤੌਰ 'ਤੇ ਵਰਤਿਆ। 'ਪਰੋਟੈਸਟੈਂਟ ਨੈਤਿਕਤਾ ਅਤੇ ਸਰਮਾਏਦਾਰੀ ਵਿਚਾਰ' ਵਿੱਚ ਵੈਬਰ ਨੇ 'ਸਰਮਾਏਦਾਰੀ ਦਾ ਤੱਤ' ਅਤੇ ਪਰੋਟੈਸਟੈਂਟ ਨੈਤਿਕਤਾ ਵਿਚ ਮੁਢਲੇ

ਨੋਟ: ਔਖੇ ਸ਼ਬਦਾਂ ਦੀ ਵਿਆਖਿਆ ਸਫਾ ਨੰ:16 ਉਤੇ ਕੀਤੀ ਗਈ ਹੈ ਅਨੁ:



ਤੌਰ 'ਤੇ ਕਾਲਵਿਨਵਾਦ ਦੇ ਅਸਰ ਨੂੰ ਦੇਖਿਆ। ਕਾਲਵਿਨਵਾਦ ਦਾ ਮੱਤ ਸੀ ਕਿ ਮਾਤ ਲੋਕ ਵਿੱਚ ਕੀਤੀ ਸਖਤ ਮਿਹਨਤ ਦਾ ਫਲ ਪਰਲੋਕ ਵਿੱਚ ਮਿਲਦਾ ਹੈ। ਸਿਰਫ ਕੁੱਝ ਚੋਣਵੇਂ ਲੋਕ ਹੀ ਸਵਰਗ ਨੂੰ ਜਾਂਦੇ ਹਨ। ਸੋ ਇਸ ਖਿਆਲ ਦਾ ਸ਼ਿਕਾਰ ਹੋਇਆ ਆਦਮੀ ਖੁਦਾਈ ਮਿਹਰ ਲੱਭਦਾ ਹੈ ਕਿ ਉਹ ਵੀ ਇਨ੍ਹਾਂ ਚੋਣਵਿਆਂ ਵਿੱਚ ਆ ਜਾਵੇ। ਪਰੋਟੈਸਟੈਂਟਵਾਦ ਮੁਨਾਫੇ ਦੇ ਧੰਦੇ ਨੂੰ ਇਖਲਾਕੀ ਧਰਮ-ਯੁੱਧ ਵਿਚ ਪਲਟਣ ਵਿਚ ਕਾਮਯਾਬ ਹੋ ਗਿਆ। 'ਸਮਾਂ ਧਨ ਹੈ', 'ਉਦੱਮੀ ਬਣੋ', 'ਕਿਰਸੀ ਬਣੋ', ਵਰਗੇ ਸਾਰੇ ਹੀ ਵਿਚਾਰ ਸਰਮਾਏਦਾਰੀ ਭਾਵਨਾ ਦੇ ਘੇਰੇ 'ਚ ਆਉਂਦੇ ਹਨ। ਗੱਲ ਕੀ, ਇਸ ਭਾਵਨਾ ਨੇ ਸਰਮਾਏਦਾਰੀ ਨੂੰ ਬੇਰਹਿਮੀ ਨਾਲ ਆਰਥਕ ਅਮੀਰੀ ਪ੍ਰਾਪਤ ਕਰਨ ਦਾ ਧੰਦਾ ਕਰਨ ਦੀ ਇਹੋ-ਜਿਹੀ ਆਗਿਆ ਦਿੱਤੀ ਕਿ ਇਹ ਉਹਨਾਂ ਦਾ ਨੈਤਿਕੀ ਫਰਜ਼ ਹੀ ਬਣਾ ਧਰਿਆ। ਇਸ ਨੂੰ ਰੱਬ ਦੀ ਰਜ਼ਾ ਸਮਝ ਕੇ ਹੀ ਕਾਮੇ ਆਪਣੇ ਕੰਮਾਂ ਨੂੰ ਚਿੰਬੜੇ ਰਹਿ ਸਕਦੇ ਸੀ। ਸਰਮਾਏਦਾਰੀ ਪਹੁੰਚ ਨੇ ਜਿਨਸਾਂ ਦੀ ਕਾਣੀ-ਵੰਡ ਨੂੰ ਜ਼ਾਇਜ ਠਹਿਰਾਇਆ ਜਿਵੇਂ ਇਹ ਰੱਬੀ ਹੁਕਮ ਦਾ ਬਖਸ਼ਿਆ ਇਕ ਵਿਸ਼ੇਸ਼ ਕੁਦਰਤੀ ਵਿਧਾਨ ਹੋਵੇ।

ਕਾਲਵਿਨਵਾਦ ਦੇ ਵਿਚਾਰ ਪੱਛਮ' ਚ ਸਰਮਾਏਦਾਰੀ ਦੇ ਵਾਧੇ ਨੂੰ ਸਪਸ਼ਟ ਕਰਨ'ਚ ਸਹਾਈ ਹੋਏ ਜਦੋਂ ਕਿ ਵੈਬਰ ਨੇ ਦੂਸਰੇ ਸਮਾਜਾਂ ਅੰਦਰ ਸਰਮਾਏਦਾਰੀ ਪੈਦਾ ਨਾ ਹੋ ਸਕਣ ਦੇ ਕਾਰਨਾਂ ਨੂੰ ਸਪਸ਼ਟ ਕਰਨਾ ਚਾਹਿਆ । ਵੈਬਰ ਨੇ ਦੇਖਿਆ ਕਿ 'ਤਰਕਹੀਣ' ਧਾਰਮਿਕ ਪ੍ਰਬੰਧ ਤਰਕਪੂਰਣ ਆਰਥਕ ਪ੍ਰਬੰਧ ਦੇ ਪੈਦਾ ਹੋਣ'ਚ ਵਿਘਨ ਪਾਂਉਦੇ ਹਨ । ਕਨਫਿਊਸ਼ਿਸ਼ਵਾਦ ਨੇ ਜਿਹੋ ਜਿਹੀਆਂ ਪ੍ਰਸਥਿਤੀਆਂ ਦਿੱਤੀਆਂ ਹਨ ਉਨਾਂ ਨੂੰ ਉਵੇਂ ਜਿਵੇਂ ਹੀ ਪ੍ਰਵਾਨ ਕਰਨ ਦਾ ਲੋਕਾਂ ਨੂੰ ਉਪਦੇਸ਼ ਦਿੱਤਾ । ਇਹ ਮੁਨਾਫੇ ਵਾਲੇ ਉਦਯੋਗ 'ਚ ਸਮਰਗਰਮ ਸ਼ਮੂਲੀਅਤ ਨੂੰ ਇਖਲਾਕੀ ਤੌਰ'ਤੇ ਗਲਤ ਹੋਣ ਦਾ ਉਪਦੇਸ਼ ਦਿੱਤਾ। ਤਾਓਵਾਦ ਜੋ ਮੂਲ ਤੌਰ'ਤੇ ਇਸਦੇ ਹੀ ਬੁਨਿਆਦੀ ਸਿਧਾਂਤਾਂ ਦੀ ਇੱਕ ਲੀਹ ਹੈ,ਵੀ ਕੋਈ ਨਵੀਆਂ ਰੀਤਾਂ ਪੇਸ਼ ਨਹੀ ਕਰਦਾ। ਇਹ ਪਹੁੰਚ ਆਪਣੇ ਪੈਰੋਕਾਰਾਂ ਨੂੰ ਤਬਦੀਲੀਆਂ ਲਿਆਓਣ ਵੱਲ ਪ੍ਰੇਰਤ ਨਹੀਂ ਕਰਦੀ। ਭਾਰਤ ਅੰਦਰ ਜਾਤੀ ਵਿਵਸਥਾ ਦੀ ਬਣਤਰ ਵਾਲੀਆਂ ਰੋਕਾਂ ਨੇ ਸਮਾਜ ਦੀ ਗਤੀਸ਼ੀਲਤਾ'ਚ ਵਿਘਨ ਪਾਇਆ । ਇਹ ਲੋਕਾਂ ਦੇ ਜੀਵਨ ਦੇ ਸਭ ਤੋਂ ਜ਼ਿਆਦਾ ਪਹਿਲੂਆਂ ਨੂੰ ਨਿਯਮਬੱਧ ਕਰਦੀ ਰਹੀ ਹੈ। ਹਿੰਦੂ ਧਰਮ ਪੁਨਰ-ਜਨਮ ਦੇ ਤਰਕਹੀਣ ਵਿਸ਼ਵਾਸ਼ ਕਰਕੇ ਕਾਲਵਿਨ ਦੇ ਪਰਾਲੱਭਧ ਦੇ ਪੂਰਵ-ਨਿਸ਼ਚਿੱਤ ਵਾਲੇ ਵਿਸ਼ਵਾਸ਼ ਦੇ ਡਟਕੇ ਵਿਰੁੱਧ ਸੀ । ਹਿੰਦੂ ਨਿਰਾਪੁਰਾ ਅਗਲੇ ਜੀਵਨ ਵਾਸਤੇ ਚੰਗਿਆਈ ਖਟਦੇ ਹਨ । ਇਹ ਵਿਚਾਰ ਪ੍ਰਣਾਲੀ ਅਜਿਹੇ ਲੋਕਾਂ ਨੂੰ ਪੈਦਾ ਕਰਨ'ਚ ਅਸਫਲ ਰਹੀ ਜਿੰਨ੍ਹਾਂ ਨੇ ਇਕ ਸਰਮਾਏਦਾਰਾਨਾ ਆਰਥਕਤਾ ਯਾਨੀ ਕਿ ਤਰਕਸੰਗਤ ਆਰਥਕਤਾ ਸਿਰਜਣੀ ਸੀ।

ਜਿੱਥੇ ਮਾਰਕਸ ਅਤੇ ਵੈਬਰ ਨੇ ਮੁਢਲੇ ਤੌਰ'ਤੇ ਧਰਮ ਦੀ ਸਿਆਸੀ ਅਤੇ ਆਰਥਕ ਪੱਖਾਂ ਤੋਂ ਪਰਖ ਪੜਤਾਲ ਕੀਤੀ. ਉਥੇ ਵੀਹਵੀਂ ਸਦੀ ਦੇ ਸ਼ੁਰੂ ਦੇ ਇਕ ਫਰਾਂਸੀਸੀ ਸਮਾਜ-ਸ਼ਾਸ਼ਤਰੀ ਈਮਾਈਲ ਦੁਰਖਮ ਨੇ ਧਰਮ ਦੀ ਪਵਿੱਤਰ ਕਾਰਜਾਂ ਨਾਲ ਸਬੰਧਤ ਵਿਸ਼ਵਾਸ਼ਾਂ ਅਤੇ ਆਚਾਰ= ਵਿਹਾਰਾਂ ਦੀ ਇਕ ਪ੍ਰਣਾਲੀ ਵਜੋਂ ਵਿਆਖਿਆ ਕੀਤੀ ਹੈ, ਜਿਹੜਾ ਆਪਣੇ ਪੈਰੋਕਾਰਾਂ ਨੂੰ ਇਕ ਕਿਸਮ ਦੇ ਇਖਲਾਕੀ ਭਾਈਚਾਰੇ ਅੰਦਰ ਇਕ=ਜੁੱਟ ਕਰਦਾ ਹੈ (ਦੁਰਖਮ 1915)। ਪਵਿੱਤਰ ਮੱਦਾਂ ਉਹ ਹਨ ਜਿਹੜੀਆਂ ਅਸੀਂ ਵੱਖਰੀਆਂ ਰੱਖਦੇ ਹਾਂ ਅਤੇ ਉਨ੍ਹਾਂ ਪ੍ਰਤਿ ਸ਼ਰਧਾ ਜ਼ਾਹਿਰ ਕਰਦੇ ਹਾਂ। ਪਵਿੱਤਰਤਾ ਨੂੰ ਰੱਬੀ ਸਮਝਿਆ ਜਾਂਦਾ ਹੈ । ਪਵਿੱਤਰਤਾ ਦਾ ਉਲਟ ਹੈ, ਅਧਰਮੀ;- ਜੋ ਕੁੱਝ ਸਾਧਾਰਨ, ਦੁਨਿਆਵੀ ਅਤੇ ਧਰਮ-ਨਿਰਪੱਖ ਹੈ । ਸਭ ਸਮਾਜ ਪਵਿੱਤਰ ਨਾਲੋਂ ਅਧਰਮੀ ਗੱਲ ਨੂੰ ਵੱਖ ਕਰਕੇ ਦੇਖਦੇ ਹਨ । ਦੁਰਖਮ ਦਾ ਵਿਸ਼ਵਾਸ਼ ਸੀ ਕਿ ਧਰਮ ਇਕ ਸਮਾਜ ਦੇ ਮੈਬਰਾਂ ਨੂੰ ਇਕ-ਦੂਜੇ ਨਾਲ ਸੰਯੁਕਤ ਕਰਦਾ ਹੈ। ਉਸਨੇ ਦਲੀਲ ਦਿੱਤੀ ਕਿ ਅਸਲ ਵਿਚ ਧਰਮ ਆਪਣੇ ਆਪ ਵਿਚ ਸਮਾਜ ਦੀ ਪੂਜਾ ਹੈ । ਧਾਰਮਿਕ ਕਰਮ-ਕਾਂਡ ਰਾਹੀਂ ਪੂਜਾ ਕਰਮ ਕਰਦਿਆਂ ਸਮਾਜ ਦੇ ਮੈਂਬਰ ਇਕ ਦੂਜੇ ਨਾਲ ਅਤੇ ਸਮਾਜ ਨਾਲ ਆਪਣੇ ਸਬੰਧਾਂ ਨੂੰ ਨਵਿਓਂਦੇ ਹਨ । ਦੁਰਖਮ ਦਾ ਵਿਸ਼ਵਾਸ਼ ਸੀ ਕਿ ਧਰਮ ਸਮਾਜ'ਚ ਟਿਕਾਊਪਣ ਅਤੇ ਇਕਸੁਰਤਾ ਲਿਆਂਉਦਾ ਹੈ,ਇਹ ਸਮਾਜ ਦੇ ਸਾਰੇ ਅੰਗਾਂ ਦਾ ਸਿਰ ਜੋੜਦਿਆਂ ਅਤੇ ਉਨਾਂ ਨੂੰ ਸਮਾਜ ਦੇ ਵਫਾਦਾਰ ਬਣਾਉਂਦਿਆਂ ਸਾਰੇ ਸਮਾਜਾਂ ਦੇ ਜਿੰਦਾ ਰਹਿਣ'ਚ ਹਿੱਸਾ ਪਾਂਉਦਾ ਹੈ, ਸੋ ਇਨ੍ਹਾਂ ਸਾਰੀਆਂ ਗੱਲਾਂ ਕਰਕੇ ਇਹ ਕਿਰਿਆਸ਼ੀਲ ਵਿਚਾਰ ਦੀ ਨੀਹ ਬਣ ਜਾਵੇਗਾ।

ਧਰਮ ਦੇ ਕਾਰਜ: ਧਰਮ ਸਾਡੀਆਂ ਜਿੰਦਗੀਆਂ ਨੂੰ ਕ੍ਰਮ ਬੱਧ ਕਰਨ'ਚ ਮੱਦਦ ਕਰਦਾ ਹੈ। ਸਾਡਾ ਸੰਸਾਰ ਅੰਦਰ ਕੀ ਸਥਾਨ ਹੈ, ਇਹ ਇਸਨੂੰ ਬਿਆਨ ਕਰਨ ਅਤੇ ਇਸਦੀ ਉਚਿੱਤਤਾ ਦਰਸਾਂਉਦਾ ਹੈ । ਧਰਮ ਇਸ'ਚ ਵਿਸ਼ਵਾਸ਼ ਕਰਨ ਵਾਲਿਆਂ ਨੂੰ ਦਸਦਾ ਹੈ ਕਿ ਕਿਸੇ ਵੀ ਵਿਸ਼ੇਸ਼ ਸਮਾਜ ਦਾ ਆਚਾਰ= ਵਿਹਾਰ, ਇਤਿਹਾਸ ਦਾ ਇਤਫਾਕ ਨਹੀਂ ਬਲਕਿ ਮੂਲ ਵਜੋਂ ਬ੍ਰਹਿਮੰਡੀ ਹਨ, ਅਨਾਦਿ ਹਨ, ਅਟੱਲ ਹਨ ਅਤੇ ਰੱਬ ਦੇ ਬਣਾਏ ਹੋਏ ਹਨ । ਧਰਮ ਯਥਾਰਥ ਦਾ ਵੇਰਵਾ ਪਰਦਾਨ ਕਰਦਾ ਹੋਇਆ ਇਸ ਵਿਸ਼ਾਲ , ਹਰ ਪਲ ਬਦਲ ਰਹੀ, ਅਤੇ ਭਰਮਾਊ ਦੁਨੀਆਂ ਬਾਰੇ ਇਕ ਅਰਥ ਪੈਦਾ ਕਰਦਾ ਹੈ ,ਬੇਮਤਲਬ ਦਿਖਾਈ ਦੇ ਰਹੀ ਦੁਨੀਆਂ ਨੂੰ ਇਕ ਅਰਥ ਪ੍ਰਦਾਨ ਕਰਦਾ ਹੈ। ਦੁਰਖਮ ਦੇ ਮੱਤ ਕਿ ਧਰਮ ਦੁਨੀਆਂ ਨੂੰ ਪਵਿੱਤਰ ਅਤੇ ਅਧਰਮੀ ਵਿੱਚ ਵੰਡਦਾ ਹੋਇਆ ਇਨ੍ਹਾਂ ਵਿਸਵਾਸ਼ਾਂ ਦੁਆਲੇ

ਕਰਮ-ਕਾਂਡ ਸਥਾਪਤ ਕਰਦਿਆਂ, ਧਰਮ ਸਰਵ-ਵਿਆਪੀ ਬਣ ਜਾਂਦਾ ਹੈ। ਵਿਵਹਾਰਵਾਦੀ ਕਹਿੰਦੇ ਹਨ, ਕਿ ਇਸਦੀ ਸਰਵ ਵਿਆਪਕਤਾ ਦਾ ਕਾਰਨ ਇਹ ਹੈ ਕਿ ਧਰਮ ਮਨੁੱਖ ਦੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਕਰਦਾ ਹੈ ( ਹੈਨਸਲਿਨ1993) । ਧਰਮ, ਲੋਕਾਂ ਅਤੇ ਸਮਾਜ ਵਾਸਤੇ ਕਈ ਕਾਰਜ ਕਰਦਾ ਹੈ । ਉਨਾਂ ਕਾਰਜਾਂ ਵਿਚੋ ਕੁੱਝ ਦਾ ਵੇਰਵਾਂ ਹੇਠਲੇ ਭਾਗਾਂ'ਚ ਕੀਤਾ ਜਾ ਰਿਹਾ ਹੈ:=

1: ਸਮਾਜਕ ਇੱਕਮੁੱਠਤਾ:

ਧਰਮ ਨੇ ਹਮੇਸ਼ਾ ਹੀ ਬੁਝਾਰਤਾਂ ਨੂੰ ਸਪਸ਼ਟ ਕਰਨ ਦਾ ਯਤਨ ਕੀਤਾ ਹੈ । ਇਹ ਇਕ ਅਜਿਹੀ ਸੰਸਥਾ ਹੈ ਜਿਸ ਵੱਲ ਲੋਕ ਆਪਣੀ ਸੁਰੱਖਿਆ ਅਤੇ ਮਾਰਗ ਦਰਸ਼ਨ ਲਈ ਪਰਤੇ ਹਨ । ਧਰਮ ਸ਼ਬਦ, ਲਾਤੀਨੀ ਭਾਸ਼ਾ ਦੇ ਸ਼ਬਦ (religare)ਤੋਂ ਨਿਕਲਿਆ ਹੈ ਜਿਸਦਾ ਅਰਥ ਹੁੰਦਾ ਹੈ, 'ਇੱਕ ਥਾਂ ਬੰਨ੍ਹ ਦੇਣਾ' । ਧਰਮ ਲੋਕਾਂ ਦੇ ਇਕ ਵੱਡੇ ਸਮੂਹ ਨੂੰ ਸਾਂਝੇ ਅਕੀਦਿਆਂ ਅਤੇ ਸਾਂਝੀਆਂ ਕਦਰਾਂ ਕੀਮਤਾਂ ਦੇ ਅਨੁਸਾਰ ਇਕੱਠੇ ਕਰਨ ਦਾ ਇੱਕ ਢੰਗ ਹੈ । ਜਿੱਥੇ ਸਾਂਝੇ ਪਰਿਪੇਖ ਅਤੇ ਦ੍ਰਿਸ਼ਟੀਕੋਣ ਉਨ੍ਹਾਂ ਅੰਦਰ 'ਅਸੀਂ' ਦਾ ਇਕ ਅਹਿਸਾਸ ਜਗਾਂਉਦੇ ਹਨ, ਜਿਵੇਂ ਕਿ 'ਅਸੀਂ ਯਹੂਦੀ ਹਾਂ', 'ਅਸੀਂ ਹਿੰਦੂ ਹਾਂ' । ਇਸ ਕਰਕੇ ਭਾਈਚਾਰੇ ਦੀ ਭਾਵਨਾ ਦਾ ਸਰੂਪ ਬਣਾਓਣ ਲਈ ਧਰਮ ਇਸਦੇ ਮੈਬਰਾਂ ਵਿਚਕਾਰ ਸਬੰਧ ਪੈਦਾ ਕਰਦਾ ਹੈ । ਲੰਘ ਚੁੱਕੇ ਸਮੇਂ ਅੰਦਰ ਭਾਈਚਾਰੇ ਦੀਆਂ ਕਿੰਨੀਆਂ ਹੀ ਬਣਤਰੀ ਸ਼ਕਲਾਂ ਰਹੀਆਂ ਹਨ। ਇਨ੍ਹਾਂ ਨੂੰ ਪਰਸਪਰਤਾ ਅਤੇ ਭਾਵਆਤਮਕ ਸਬੰਧਾਂ ਰਾਂਹੀ ਅੰਕਤ ਕੀਤੇ ਸਮਾਜਕ-ਰਿਸ਼ਤਿਆਂ ਦੇ ਇਕ ਬੁਣੇ ਹੋਏ ਜਾਲ ਦੇ ਤੌਰ'ਤੇ ਦਰਸਾਇਆ ਜਾ ਸਕਦਾ ਹੈ ( ਬੈਂਡਰ 1991)। ਜਿਵੇਂ ਕਿ 'ਹਿਤਾਂ ਦਾ ਭਾਈਚਾਰਾ'( ਫੋਸਟਰ 1990) ਦੀ ਸ਼ਬਦਾਵਲੀ'ਚ ਆਂਉਦਾ ਹੈ ਭਾਈਚਾਰੇ ਦਾ ਮਤਲਬ ਹੈ ਸਾਂਝੇ ਹਿਤ, ਵਿਸ਼ੇਸ਼ਤਾਵਾਂ ਜਾਂ ਸਾਥ। ਨਿਸਬੈਤ(1969)ਨੇ ਭਾਈਚਾਰੇ ਨੂੰ ਇਸਦੇ ਮੈਬਰਾਂ ਦੇ ਅਹਿਸਾਸ ਅਤੇ ਵਿਚਾਰ, ਰਵਾਇਤਾਂ ਅਤੇ ਪ੍ਰਤੀਬੱਧਤਾ ਦੇ ਸੰਸਲੇਸ਼ਣ, ਮਨੋਵਿਗਿਆਨਕ ਤਾਕਤ, ਅਤੇ ਇਤਿਹਾਸਕ ਤੌਰ 'ਤੇ ਅਤੇ ਸੰਕੇਤਕ ਤੌਰ'ਤੇ ਇਕ ਪਰਿਵਾਰ ਵਜੋਂ ਉਲੀਕਿਆ ਹੈ। ਇਹ ਇਸਦੇ ਮੈਂਬਰਾਂ ਵਿਚਕਾਰ ਸਮਾਜੀ ਇੱਕਮੁਠਤਾ, ਧਰਮ ਦੀ ਇਕ ਭਾਈਚਾਰਕ ਭਾਵਨਾ ਬਣਾਓਣ'ਚ ਸਹਾਇਤਾ ਕਰਦਾ ਹੈ "ਦੁਰਖਮ ਦੇ ਧਰਮ ਦੇ ਵਿਵਹਾਰਵਾਦੀ ਵਿਸ਼ਲੇਸ਼ਣ ਦਾ ਇਹ ਕੇਂਦਰੀ ਵਿਚਾਰ ਸੀ; ਸੰਖੇਪ'ਚ, ਦੁਰਖਮ ਨੇ ਦਾਅਵਾ ਕੀਤਾ ਕਿ ਧਰਮ ਸਮਾਜ ਹੈ"।(ਫਾਰਲੇ,1998,ਸਫਾ 363 )

2: ਸਮਾਜ ਦਾ ਸੰਚਾਲਨ:

ਲਗਭਗ ਸਾਰੇ ਧਰਮਾਂ ਦੇ ਪੈਰੋਕਾਰ ਹਨ ਜਿਹੜੇ, ਸਾਂਝੀਆਂ ਪਹਿਚਾਣਾਂ, ਸਾਂਝੇ ਆਚਾਰ-ਵਿਹਾਰਾਂ, ਅਤੇ ਸਾਂਝਾ ਸੰਸਾਰਕ ਦ੍ਰਿਸ਼ਟੀਕੋਣ ਰੱਖਦੇ ਹਨ, ਜਿਹੜੇ ਕਿ ਇਨ੍ਹਾਂ ਲੋਕਾਂ ਦੇ ਸਿਰ ਜੋੜੀ ਰੱਖਦੇ ਹਨ ਅਤੇ ਇਨ੍ਹਾਂ ਨੂੰ ਦੂਸਰਿਆਂ ਗਰੁੱਪਾਂ ਤੋਂ ਵੱਖਰਾ ਰੱਖਦੇ ਹਨ । ਧਰਮ ਮਿਲਦੇ-ਜੁਲਦੇ ਖਿਆਲਾਂ ਵਾਲੇ ਲੋਕਾਂ ਦਾ ਇਕ 'ਇਖਲਾਕੀ ਭਾਈਚਾਰ' ਬਣਾਓਂਦਾ ਹੈ। ਇਹ ਅਕੀਦਿਆ ਅਤੇ ਕਦਰਾਂ ਕੀਮਤਾਂ ਦੀ ਨਿਰੰਤਰ ਪੁਨਰ-ਤਕੜਾਈ ਵਾਸਤੇ ਸਹਾਰਾ ਦਿੰਦਾ ਹੈ ( ਮਿਸਾਲ ਦੇ ਤੌਰ'ਤੇ ਦਸ ਅਹਿਦਨਾਮੇ, ਸੁਨਹਿਰੀ ਨਿਯਮ, ਕੋਰਾਨ ਦੇ ਨਿਯਮ )। ਧਰਮ ਆਪਣੇ ਪੈਰੋਕਾਰਾਂ ਨੂੰ ਇਹ ਸਮਝਾਉਂਦਿਆਂ ਹੋਇਆਂ ਕਿ ਮੁਕਤੀ ਪ੍ਰਾਪਤ ਕਰਨ ਲਈ ਉਨਾਂ ਨੂੰ ਕੀ ਕਰਨਾ ਚਾਹੀਦਾ ਹੈ, ਉਨਾਂ ਦੇ ਵਰਤਾਓ ਨੂੰ ਕਾਬੂ ਵਿੱਚ ਰੱਖਣ ਦਾ ਯਤਨ ਕਰਦਾ ਹੈ । ਧਰਮ ਕਹਿੰਦਾ ਹੈ ਕਿ ਨਿਯਮਾਂ (ਧਾਰਮਿਕ ਅਨੁ:) ਨੂੰ ਭੰਗ ਕਰਨਾ ਬਹੁਤ ਬੁਰੇ ਦੰਡ ਵੱਲ ਲਿਜਾ ਸਕਦਾ ਹੈ ।

ਚਰਚ ਜਾਂ ਮੰਦਰ'ਚ ਦਹੁਰਾਏ ਜਾਣ ਵਾਲੇ ਅਕੀਦਿਆਂ ਨੂੰ ਧਾਰਮਿਕ ਚਲਨ ਵਾਲੇ ਬਹੁਤੇ ਲੋਕ ਆਪਣੀ ਰੋਜ਼ਾਨਾ ਦੀ ਜਿੰਦਗੀ 'ਚ ਲਾਗੂ ਕਰਦੇ ਹਨ । ਇਕ ਧਾਰਮਿਕ ਵਿਅਕਤੀ ਕੀ ਸਹੀ ਹੈ ਜਾਂ ਕੀ ਗਲਤ,, ਦੀ ਚੋਣ ਕਰਨ ਲੱਗਿਆਂ ਅਕਸਰ ਹੀ ਇਨਾਂ ਨੂੰ ਆਪਣੇ ਚਰਚ( ਧਰਮ-ਅਨੁ:) ਦੀਆਂ ਸਿਖਿਆਵਾਂ ਨਾਲ ਮੇਲਕੇ ਦੇਖਦਾ ਹੈ। ਜੇਕਰ ਕਈ ਵਿਅਕਤੀ,ਆਪਣੀ ਸਾਰੀ ਜਿੰਦਗੀ ਦੌਰਾਨ,ਆਪਣੇ ਧਾਰਮਿਕ ਅਕੀਦਿਆਂ ਦਾ ਪਾਲਣ ਕਰਦਾ ਹੈ ਤਾਂ ਫਿਰ ਉਨ੍ਹਾਂ ਨੂੰ ਭਰੋਸਾ ਹੈ ਕਿ ਉਨ੍ਹਾਂ ਲਈ ਵੀ ਅਮਰ ਸੰਸਾਰ'ਚ ਜਗ੍ਹਾ ਹੈ। ਜਿਵੇਂ ਕਿ ਇਰਾਨ ਦੀ ਮਿਸਾਲ ਹੈ ਕੁੱਝ ਸਮਾਜਾਂ ਅੰਦਰ ਇਸਨੂੰ ਸੰਚਾਲਤ ਕਰਨ ਦੀਆਂ ਕੋਸ਼ਿਸ਼ਾਂ ਪਿੱਛੇ ਧਰਮ ਹੀ ਹਾਵੀ ਸ਼ਕਤੀ ਹੈ। ਜੇਕਰ ਤੁਸੀਂ ਵਿਰੋਧੀ ਧਾਰਮਿਕ ਨੁਕਤਾ-ਨਜ਼ਰ ਰਖਦੇ ਹੋ ਤਾਂ ਤੁਹਾਨੂੰ ਜ਼ੁਲਮ ਦਾ ਸਾਹਮਣਾ ਕਰਨਾ ਪੈ ਸਕਦਾ ਹੈ । ਇਸ ਕਾਰਨ ਕਰਕੇ ਅਮਰੀਕਾ ਵਿਚ ਚਰਚ ਅਤੇ ਰਾਜ ਨੂੰ ਵੱਖ ਵੱਖ ਕੀਤਾ ਹੋਇਆ ਹੈ। ਅਮਰੀਕਾ ਦੇ ਨਾਗਰਿਕ ਆਪਣੀ ਚੋਣ ਅਨੁਸਾਰ ਕਿਸੇ ਵੀ ਧਰਮ ਦਾ ਪਾਲਣ ਕਰਨ ਦਾ ਤਾਂ ਹੱਕ ਰਖਦੇ ਹਨ, ਪਰ ਉਨ੍ਹਾਂ ਲਈ ਇਹ ਲਾਜ਼ਮੀ ਹੈ ਕਿ ਉਹ ਨਾਗਰਿਕ ਕਾਨੂੰਨ ਨੂੰ ਭੰਗ ਨਾਂ ਕਰਨ । ਇਸ ਗੱਲ ਕਰਕੇ ਸਕੂਲ ਪ੍ਰਾਰਥਨਾ, ਗਰਭਪਾਤ, ਸੰਤਾਨ ਸੰਜਮ ਅਤੇ ਮੌਤ ਦੀ ਸਜ਼ਾ ਵਰਗੇ ਮਸਲਿਆਂ'ਤੇ [illegible] ਜ਼ਿਆਦਾ ਵਾਦ-ਵਿਵਾਦ ਹੋਇਆ ਹੈ। ਸਮਾਜ ਨੂੰ [illegible] ਕਰਨ ਦਾ ਮਸਲਾ ਉਦੋਂ ਪੂਰਨ ਤੌਰ'ਤੇ ਧੁੰਦਲਾ ਬਣ ਜਾਂਦਾ ਹੈ ਜਦੋਂ ਬਹੁਤੇ ਧਾਰਮਿਕ ਗਰੁੱਪ ਗਰਭਪਾਤ ਦਾ ਵਿਰੋਧ ਕਰਦੇ ਹਨ ਜਿਵੇਂ ਕਿ ਹੁਣ



ਸਾਡੇ ਦੇਸ਼ ਅੰਦਰ ਵੀ ਹੋ ਰਿਹੈ- ਅਨੁ:)ਜਦ ਕਿ ਅਮਰੀਕਾ ਆਪਣੀ ਪਸੰਦ ਦੇ ਹੱਕ ਦੀ ਚੋਣ, ਗਰਭਪਾਤ ਦੇ ਹੱਕ ਸਮੇਤ, ਦੀ ਅਜ਼ਾਦੀ ਦੀ ਜਾਮਨੀ ਦਿੰਦਾ ਹੈ।

ਧਾਰਮਿਕ ਗਰੁੱਪ ਦੇ ਜ਼ਿਆਦਾਤਰ ਨਿਯਮ ਸਿਰਫ ਇਸਦੇ ਮੈਬਰਾਂ 'ਤੇ ਲਾਗੂ ਹੁੰਦੇ ਹਨ ਪਰੰਤੂ ਨਾਲ ਹੀ ਗੈਰ ਮੈਬਰਾਂ ਵਾਸਤੇ ਵੀ ਕੁੱਝ ਪ੍ਰਤੀਬੰਧ ਨਿਸ਼ਚਿਤ ਕਰਦੇ ਹਨ । ਉਦਾਹਰਣ ਵਜੋਂ, ਕਦੇ ਕਦਾਈਂ , ਧਾਰਮਿਕ ਸਿਖਿਆਵਾਂ ਫੌਜਦਾਰੀ ਕਾਨੂੰਨਾਂ ਵਿਚ ਵੀ ਸ਼ਾਮਿਲ ਕਰ ਦਿੱਤੀਆਂ ਜਾਂਦੀਆਂ ਹਨ, ਜਿਵੇਂ ਕਿ ਅਮਰੀਕਾ ਵਿਚ ਕੁਫਰ ਬੋਲਣਾ ਅਤੇ ਵਿਭਚਾਰ ਕਦੇ ਕਾਨੂੰਨੀ ਜੁਰਮ ਹੁੰਦੇ ਸਨ, ਜਿੰਨਾਂ ਦੇ ਕਸੂਰਵਾਰਾਂ ਨੂੰ ਗ੍ਰਿਫਤਾਰ ਕੀਤਾ ਜਾ ਸਕਦਾ ਸੀ, ਮੁਕੱਦਮਾ ਚਲਾਇਆ ਜਾ ਸਕਦਾ ਸੀ ਅਤੇ ਸਜ਼ਾ ਦਿੱਤੀ ਜਾ ਸਕਦੀ ਸੀ । ਐਤਵਾਰ ਨੂੰ ਦੁਪਹਿਰ ਤੋਂ ਪਹਿਲਾਂ ਸ਼ਰਾਬ ਦੀ ਵਿਕਰੀ, ਇੱਥੋਂ ਤੱਕ ਕਿ ਕੁੱਝ ਥਾਂਵਾਂ 'ਤੇ ਤਾਂ ਐਤਵਾਰ ਨੂੰ 'ਗੈਰ ਜਰੂਰੀ ਵਸਤਾਂ' ਦੀ ਵਿਕਰੀ ਦੀ ਮਨਾਹੀ ਕਰਨ ਵਾਲੇ ਕਾਨੂੰਨ ਹੋਣ ਵਰਗੀਆਂ ਹੋਰ ਉਦਾਹਰਣਾਂ ਵੀ ਹਨ ( ਹੈਨਸਲਿਨ 1993)।

3: ਰੁਤਬਾ ਅਤੇ ਧਾਰਮਿਕ ਗੀਤਾਂ :

ਧਰਮ, ਸਮਾਜ ਦੇ ਆਦਰਸ਼ਾਂ ਅਤੇ ਕਦਰਾਂ ਕੀਮਤਾਂ ਨੂੰ ਉਚਿੱਤਤਾ ਬਖਸ਼ਣ ਦਾ ਕੰਮ ਕਰਦਾ ਹੈ । ਰੁਤਬੇ ਸਬੰਧੀ ਧਾਰਮਿਕ ਗੀਤਾਂ, ਇਕ ਪੱਧਰ ਨੂੰ ਪਾਰ ਕਰਕੇ ਦੂਸਰੇ ਪੱਧਰ ਤੱਕ ਜਾਣ ਨੂੰ ਪ੍ਰਗਟਾਉਂਦੀਆਂ ਹਨ। ਬਿਪਤਸਮਾਂ, ਨਾਮ-ਕਰਨ ਸੰਸਕਾਰ ਅਤੇ ਹੋਰ ਧਾਰਮਿਕ ਗੀਤਾਂ ਬੱਚੇ ਦੇ ਵਿਕਾਸ ਵਾਲੇ ਪੜਾਵਾਂ ਵੱਲ ਸੰਕੇਤ ਕਰਦੀਆਂ ਹਨ ਅਤੇ ਇਨ੍ਹਾਂ ਰਸਮਾਂ ਨੂੰ ਨਿਭਾਉਣ ਵਾਲੇ ਬੱਚੇ ਦੇ ਮੁਨਾਸਬ ਆਚਾਰ ਅਤੇ ਵਰਤਾਓ ਸਬੰਧੀ ਕਥਨ ਹੁੰਦੇ ਹਨ (ਕਾਰਨਬਲਮ 1994) ।

ਰਹੁ-ਗੀਤਾਂ ਆਮ ਤੌਰ'ਤੇ ਧਾਰਮਿਕ ਹੈਸੀਅਤ ਦੀਆਂ ਰਸਮਾਂ ਨਾਲ ਜੁੜੀਆਂ ਹੋਈਆਂ ਹੁੰਦੀਆਂ ਹਨ। । ਇਹ ਰਹੁ-ਗੀਤਾਂ ਆਮ ਤੌਰ'ਤੇ ਪਹਿਲਾਂ ਹੀ ਨਿਯਮਬੱਧ ਹੁੰਦੀਆਂ ਹਨ।ਇਹ ਰਹੁ-ਗੀਤਾਂ ਸਥਾਪਤ ਹੋਏ ਕਰਮ-ਕਾਂਡਾਂ ਅਤੇ ਰਸਮਾਂ ਦਾ ਇਕ ਪ੍ਰਬੰਧ ਹੈ। ਇਹ ਰਹੁ-ਗੀਤਾਂ ਅਤੇ ਆਚਾਰ-ਵਿਹਾਰ ਧਰਮ ਦੇ ਬਾਹਰੀ ਵਿਵਹਾਰਕ ਪ੍ਰਗਟਾਵੇ ਹਨ ਜਿੰਨ੍ਹਾਂ ਨੂੰ ਪੈਰੋਕਾਰ ਆਪਣੇ ਭਗਤੀ-ਭਾਵ ਦੀ ਮੁੜ ਪ੍ਰਤਿੱਗਿਆ ਲਈ ਲਾਗੂ ਕਰਦੇ ਹਨ। ਇਹ ਰਹੁ-ਗੀਤਾਂ ਲਾਗੂ ਕਰਨ ਦੇ ਭਾਗੀਦਾਰ ਹੋਣਾ ਨਾ ਕੇਵਲ ਨਿਸ਼ਚੇ ਦਾ ਸੰਕੇਤ ਪ੍ਰਗਟ ਕਰਦਾ ਹੈ ਸਗੋਂ ਇਸਨੂੰ ਮੁੜ-ਦ੍ਰਿੜਾਉਂਦਾ ਹੈ, ਜੀਵਤ ਰੱਖਦਾ ਹੈ । ਈਸਾਈ, ਈਸਾ ਮਸੀਹ ਦੇ ਖ਼ੂਨ ਅਤੇ ਮਾਸ ਦਾ ਪ੍ਰਤੀਕ ਸ਼ਰਾਬ ਅਤੇ ਪੇਪੜੀ ਦਾ ਰੱਬੀ-ਭੋਜ ਚਖਦੇ ਹਨ ਤਾਂ ਉਹ ਇਕ ਤਰ੍ਹਾਂ ਨਾਲ ਸਮੁੱਚੀ ਈਸਾਈਅਤ ਨਾਲ ਆਪਣੇ ਬੰਧਨਾਂ ਨੂੰ ਤਾਜ਼ਾ ਕਰਦੇ ਹਨ । ਜਦੋਂ ਮੁਸਲਮਾਨ ਨਮਾਜ਼ ਲਈ ਮੱਕੇ ਵੱਲ ਮੂੰਹ ਕਰਦੇ ਹਨ ਤਾਂ ਉਹ ਉਨਾਂ ਦਾ ਇਸਲਾਮ ਨਾਲ ਬੰਧਨਾਂ ਨੂੰ ਤਾਜ਼ਾ ਕਰਦੇ ਹਨ (ਗੂਡੀ1988)

4:ਪਛਾਣ ਅਤੇ ਸਵੈ ਮਾਣ : ਧਰਮ ਰਾਹੀਂ ਪੂਰਿਆ ਜਾਂਦਾ ਇਕ ਹੋਰ ਕਾਰਜ, ਸਮਾਜਕ ਹੈਸੀਅਤ ਦੀ ਪੁੜ੍ਹਤਾ ਕਰਨਾ ਹੈ । ਧਰਮ ਨਾ ਕੇਵਲ ਇਸਦੇ ਪੈਰੋਕਾਰਾਂ 'ਚ ਕਿਸੇ ਹੋਰ ਦਾ, ਭਾਈਚਾਰੇ ਦਾ ਹੋਣ ਦੀ ਭਾਵਨਾ ਪੈਦਾ ਕਰਦਾ ਹੈ, ਇਹ ਜਿੰਦਗੀ ਵਾਸਤੇ ਇਕ ਅਰਥ ਪ੍ਰਦਾਨ ਕਰਦਾ ਹੈ, ਇਹ ਸਵੈ-ਪਛਾਣ ਅਤੇ ਸਵੈ ਦੇ ਸੰਕਲਪ ਦਾ ਬੋਧ ਵੀ ਪ੍ਰਦਾਨ ਕਰਦਾ ਹੈ । ਪਛਾਣ ਮੁਢਲੇ ਤੌਰ'ਤੇ ਦੂਸਰਿਆਂ ਨਾਲ ਸਮਾਜੀ ਪਰਸਪਰ ਪ੍ਰਭਾਵ ਰਾਹੀਂ ਹਾਸਲ ਕੀਤੀ ਜਾਂਦੀ ਹੈ । ਸਵੈ-ਸੰਕਲਪ ਦਾ ਇਕ ਨਿਸ਼ਚਿਤ ਵਜੂਦ ਨਹੀਂ ਹੈ, ਇਹ ਤਬਦੀਲੀ ਅਧੀਨ ਰਹਿੰਦਾ ਹੈ ਖਾਸ ਕਰਕੇ ਜਦੋਂ ਮਹੱਤਵਪੂਰਨ ਉਤੇਜਕਾਂ ਇਸਨੂੰ ਪ੍ਰੇਰਦੀਆਂ ਹਨ। ਉਦਾਹਰਣ ਵਜੋਂ, ਜਮਾਤੀ-ਵਿਵਸਥਾ ਅੰਦਰ ਜਿਹੜੇ ਲੋਕ ਤਰੱਕੀ ਕਰ ਜਾਂਦੇ ਹਨ ਅਕਸਰ ਆਪਣੀ ਧਾਰਮਿਕ ਮੈਬਰਸ਼ਿੱਪ ਬਦਲ ਲੈਂਦੇ ਹਨ, ਬਿਲਕੁਲ ਉਵੇਂ ਹੀ ਜਿਵੇਂ ਉਹ ਆਪਣਾ ਗੁਆਂਢ ਬਦਲ ਸਕਦੇ ਹਨ । ਇਸ ਲਈ ਬਹੁਤ ਉਦਾਹਰਣਾਂ ਹਨ; ਸਤਾਰਵੀਂ ਅਤੇ ਅਠਾਰਵੀਂ ਸਦੀ ਅੰਦਰ ਜਿਵੇਂ ਪੈਨਸਿਲਵਾਨੀਆਂ ਦੇ ਦੋਸਤ, ਕੁਐਕਰਜ,ਧਨਵਾਨ ਬਣ ਗਏ,ਉਹ ਹੌਲੀ ਹੌਲੀ ਇਪਸਕੋਪਾਲੀਅਨ ਬਣ ਗਏ, ਕਿਉਂਕਿ ਇਪਸਕੋਪਲ ਚਰਚ ਦੀ 'ਦੋਸਤਾਂ ਦੀ ਸੁਸਾਇਟੀ' ਨਾਲੋਂ ਜ਼ਿਆਦਾ ਸਮਾਜਕ ਮਹੱਤਤਾ ਸੀ (ਬਾਲਟਜੈਲ 1958)। ਇਹ ਸਮਾਜੀ ਪ੍ਰਕ੍ਰਿਆ ਅੱਜ ਵੀ ਚਾਲੂ ਹੈ ਅਤੇ ਇਹ ਇੰਨੀ ਆਮ ਹੈ ਕਿ ਸਪਸਟ ਨਮੂਨੇ ਸਥਾਪਤ ਹੋ ਚੁੱਕੇ ਹਨ । ਗੂਡੀ (1988 ) ਇਨਾਂ ਨਮੂਨਿਆਂ ਦੀਆਂ ਉਦਾਹਰਣਾਂ ਪੇਸ਼ ਕਰਦਾ ਹੋਇਆ ਦਸਦਾ ਹੈ ਕਿ ਜਾਰਜੀਆ ਦਾ ਇਕ ਬਿਪਤਸਮੀਆ ਵਕੀਲ , ਜਿਹੜਾ ਲਾਸ ਏਂਜਲਸ ਚਲਾ ਜਾਂਦਾ ਹੈ ਅਤੇ ਧਨਵਾਨ ਬਣ ਜਾਂਦਾ ਹੈ ਖੁਸ਼ੀ-ਖੁਸ਼ੀ ਨਾਲ ਇਹ ਫੈਸਲਾ ਕਰ ਸਕਦਾ ਹੈ ਕਿ ਉਹ ਮੈਥੋਡਿਸਟ(Methodist) ਦੇ ਤੌਰ'ਤੇ ਜ਼ਿਆਦਾ ਸੁਖੀ ਰਹਿ ਸਕਦਾ ਹੈ । ਪੂਰਬੀ ਚਰਚ ਵਾਲਾ ਯਹੂਦੀ ਡਾਕਟਰ ਜਿਹੜਾ ਸ਼ਹਿਰ ਦੇ ਬਾਹਰਲੇ ਇਲਾਕਿਆਂ ਨੂੰ ਚਲਾ ਜਾਂਦਾ ਹੈ ਉਹ ਰੂੜੀਵਾਦੀ ਮੰਦਰ ਨਾਲ ਜੁੜਨ ਦਾ ਫੈਸਲਾ ਕਰ ਸਕਦਾ ਹੈ; ਮੱਧ ਪੱਛਮੀ ਜਰਮਨ ਲੂਥਰਨ ਪ੍ਰਵਾਰ ਦੀ ਲੜਕੀ, ਜਿਹੜੀ ਪੀ.ਐਚ.ਡੀ. ਦੀ ਡਿਗਰੀ ਹਾਸਲ ਕਰਕੇ ਕਾਲਜ'ਚ ਪੜਾਓਣ ਦੀ ਨੌਕਰੀ ਪ੍ਰਾਪਤ ਕਰ ਲੈਂਦੀ ਹੈ ਉਹ ਅਦਵੈਤਵਾਦੀ ਬਣ ਸਕਦੀ ਹੈ ।

ਇੱਥੋ ਤੱਕ ਕਿ ਧਾਰਮਿਕ ਹੱਦਾਂ ਅੰਦਰ ਵੀ ਸਮਾਜੀ ਪਛਾਣ ਕਿੰਨੀਆਂ ਹੀ ਸ਼ਕਲਾਂ ਅਖਤਿਆਰ ਕਰ ਸਕਦੀ ਹੈ ।

ਬਲੀ ਦੇ ਰਿਹਾ ਲੜਕਾ ਨਾ ਸਿਰਫ ਆਪਣੇ ਵਾਸਤੇ ਬਲਕਿ ਨਾਲ ਹੀ ਆਪਣੇ ਮਾਪਿਆਂ ਲਈ ਵੀ ਵੱਖਰੀ ਪਛਾਣ ਪ੍ਰਾਪਤ ਕਰਦਾ ਹੈ। ਚਰਚ ਬਰਾਦਰੀ ਦੇ ਬਹੁਤੇ ਮੈਂਬਰ ਭਾਂਤ-ਸੁਭਾਂਤੇ ਚਰਚ ਸਮਾਗਮਾਂ ਅੰਦਰ ਚੋਬਦਾਰਾਂ ਦੇ ਤੌਰ'ਤੇ ਸੇਵਾ ਕਰਦਿਆਂ ਆਪਣਾ ਸਮਾਂ ਅ੍ਰਪਿਤ ਕਰਦੇ ਹਨ, ਇਸ ਤਰ੍ਹਾਂ ਇੱਕ ਬਹੁਤ ਹੀ ਸਪਸ਼ਟ ਪਹਿਚਾਣ ਦੀ ਸਿਰਜਣਾ ਕਰਦੇ ਹਨ । ਤੁਹਾਡੇ ਪ੍ਰੀਵਾਰ ਦੇ ਇੱਕ ਮੈਂਬਰ ਦਾ ਪਾਦਰੀ ਵਜੋਂ ਸੇਵਾ ਕਰਨਾ ਲਗਭੱਗ ਹਮੇਸ਼ਾ ਹੀ ਸਵੈ ਮਾਣ ਦੇ ਵਾਧੇ ਦੀ ਇੱਕ ਜਾਮਨੀ ਵਾਲੀ ਗੱਲ ਹੈ ।

5: ਸਮਾਜੀ ਤਬਦੀਲੀ :

ਸੰਸਾਰ ਦੇ ਕਈ ਹਿੱਸਿਆਂ ਅੰਦਰ ਤਬਦੀਲੀ ਦਾ ਵਿਰੋਧ ਜਾਂ ਹਮਾਇਤ ਕਰ ਰਹੀਆਂ ਮੁਢਲੀਆਂ ਸ਼ਕਤੀਆਂ ਵਿਚੋਂ ਧਰਮ ਵੀ ਇੱਕ ਮੁਢਲੀ ਸ਼ਕਤੀ ਹੈ । ਮੱਧਯੁਗੀ ਸਮੇਂ ਅੰਦਰ ਕੈਥੋਲਿਕ ਚਰਚ ਨੇ ਯੂਰਪ ਦੀਆਂ ਸਲਤਨਤਾਂ ਨਾਲ ਇੱਕ 'ਸ਼ਾਹੀ' ਸੌਦਾ ਤਹਿ ਕੀਤਾ । ਚਰਚ ਨੇ ਜਿੰਦਾ ਰਹਿਣ ਲਈ "ਬਾਦਸ਼ਾਹਾਂ ਦੇ ਖੁਦਾਈ ਅਧਿਕਾਰਾਂ" ਦੀ ਧਾਰਨਾ ਨਾਲ ਰਾਜਵੰਸ਼ ਦੀ ਹਮਾਇਤ ਕੀਤੀ ਅਤੇ ਇਸ ਤਰ੍ਹਾਂ ਜੰਤਾ, ਜਿਹੜੀ ਖਾਹ-ਮਖਾਹ ਦੁੱਖ ਭੋਗ ਰਹੀ ਸੀ, ਦੀ ਕੀਮਤ'ਤੇ ਸਮਾਜ ਅੰਦਰ ਆਪਣੀ ਭੂਮਿਕਾ ਸੁਰੱਖਿਅਤ ਕੀਤੀ ।

ਅਮਰੀਕਾ ਅੰਦਰ ਅੱਜ ਵੀ ਸਮਾਜੀ ਤਬਦੀਲੀ ਦੀ ਕੋਸ਼ਿਸ਼'ਚ ਕੈਥੋਲਿਕ ਚਰਚ ਸਰਗਰਮ ਭੂਮਿਕਾ ਅਦਾ ਕਰ ਰਿਹਾ ਹੈ । ਇਸਤਰੀਆਂ ਦੇ ਕਾਨੂੰਨੀ ਗਰਭਪਾਤ ਵਾਲੇ ਹੱਕ ਦੀ ਚਰਚ ਜ਼ੋਰਦਾਰ ਵਿਰੋਧਤਾ ਕਰਦਾ ਹੈ । ਇਸਦੀ ਥਾਂ ਇਹ ਗਰਭਪਾਤ ਨੂੰ ਇਕ ਜੁਰਮ ਸਮਝਣ ਵਾਲੇ ਪ੍ਰੰਪਰਾਵਾਦੀ ਵਿਚਾਰ ਵੱਲ ਮੋੜਾ ਕੱਟਣ ਦੀ ਹਮਾਇਤ ਕਰਦਾ ਹੈ। ਜਿਹੜਾ ਇਸ ਮਾਨਤਾ'ਤੇ ਅਧਾਰਿਤ ਹੈ ਕਿ ਮਨੁੱਖਾਂ ਨੂੰ ਲਾਜ਼ਮੀ ਰੱਬੀ-ਰਜ਼ਾ ਦੀ ਈਨ ਮੰਨਣੀ ਚਾਹੀਦੀ ਹੈ ਅਤੇ ਜਿੰਦਗੀ ਅਤੇ ਮੌਤ ਉਪਰ ਅਖਤਿਆਰ ਪ੍ਰਾਪਤ ਕਰਨ ਲਈ ਵਿਗਿਆਨਕ ਹੁਨਰ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਇਸ ਤਰ੍ਹਾਂ ਇੱਕ ਪਿਛਾਖੜੀ ਸਮਾਜੀ-ਤਬਦੀਲੀ ਦੀ ਹਮਾਇਤ ਕੀਤੀ ਜਾ ਰਹੀ ਹੈ । ਓਧਰ ਇਸਤੋਂ ਉਲਟ ਲਾਤੀਨੀ ਅਮਰੀਕਾ ਦੇ ਜ਼ਿਆਦਾ ਹਿੱਸੇ ਅੰਦਰ ਮੁੱਢ ਤੋਂ ਲੈਕੇ ਅਖੀਰ ਤੱਕ, ਕੈਥੋਲਿਕ ਚਰਚ ਗਰੀਬ ਜੰਤਾ ਦੀ ਮੱਦਦ ਲਈ ਲੜਦਾ ਰਿਹਾ ਹੈ, ਜਿਹੜੇ ਸਮਾਜੀ ਨਿਆਂ ਅਤੇ ਪੱਖਪਾਤ ਤੋਂ ਰਹਿਤ ਆਰਥਕ ਵਿਕਾਸ ਚਾਹੁੰਦੇ ਹਨ। ਮਜ਼ੇ ਦੀ ਗੱਲ ਇਹ ਹੈ ਕਿ ਸਾਲ 1996'ਚ ਪੋਪ ਜੌਹਨ ਪਾਲ ਦੂਜੇ ਨੇ ਅਰਜਨਟਾਈਨਾ ਦੇ ਰੋਮਨ ਕੈਥੋਲਿਕ ਲਾਟ-ਪਾਦਰੀਆਂ ਨੂੰ ਉਨਾਂ ਦੀਆਂ ਜ਼ਮੀਰਾਂ ਪਰਖਣ ਲਈ ਜ਼ੋਰ ਦਿੱਤਾ ਅਤੇ ਦੇਸ਼ ਦੀ 'ਨੀਚ ਜੰਗ' ਦੌਰਾਨ ਕੈਥੋਲਿਕ ਚਰਚ ਦੇ ਮੈਂਬਰਾਂ ਵੱਲੋਂ ਕੀਤੇ ਜੁਰਮਾਂ ਨੂੰ ਬਖਸ਼ ਦੇਣ ਦਾ ਤਰਲਾ ਕੀਤਾ। ਕੁੱਝ ਮੈਂਬਰਾਂ ਨੇ ਗਰੀਲਿਆਂ ਦੇ ਤੌਰ'ਤੇ ਕੰਮ ਕੀਤਾ ਸੀ (ਲਾਸ ਏਂਜਲਸ ਟਾਈਮਜ਼, 1996 ਬੀ)।

ਘਰੇਗੀ ਜੰਗ ਤੋ ਪਹਿਲਾਂ ਦੱਖਣ'ਚ ਲੱਗਭਗ ਸਾਰ ਈਸਾਈ ਚਰਚਾਂ ਨੇ ਗੁਲਾਮੀ ਨੂੰ 'ਰੱਬੀ ਰਜ਼ਾ' ਕਿਹਾ ਹੈ । ਕਿੰਨੇ ਹੀ ਉਤਰੀ ਚਰਚਾਂ ਨੇ ਗੁਲਾਮੀ ਦਾ ਵਿਰੋਧ ਕੀਤਾ । 1996 'ਚ ਈਸਾਈ ਗੱਠਜੋੜ ਨੇ ਗੋਰੀ ਦੱਖਣੀ ਈਸਾਈਅਤ ਦੇ ਪਿਛਲੇ ਪਾਪਾਂ ਬਦਲੇ 'ਪਛਤਾਵੇ' ਦੀ ਵਿਸ਼ਵਾਸ਼ ਵਾਲੀ ਭਾਵਨਾ ਨਾਲ ਪ੍ਰਣ ਕੀਤਾ ਕਿ ਉਹ ਸਾੜ-ਫੂਕ ਦਿੱਤੇ ਗਏ ਅਫਰੀਕੀ ਅਤੇ ਅਮਰੀਕਨ ਚਰਚਾਂ ਨੂੰ ਮੁੜ-ਉਸਾਰਨ ਦੀ ਮੱਦਦ ਖਾਤਰ ਇਕ ਮਿਲੀਅਨ ਡਾਲਰ ਇਕੱਠੇ ਕਰਨਗੇ ( ਹੈਰੀਸਨ, 1996)।

ਬਹੁਤੇ ਧਾਰਮਿਕ ਆਗੂ, ਸਮਾਜ ਦੀਆਂ ਬੁਰਾਈਆਂ ਮਿਟਾਉਣ ਲਈ ਅਤੇ ਬੀਤ ਚੁੱਕੇ ਸਮੇ ਦੀਆਂ ਨਾ-ਬਰਾਬਰੀਆਂ ਦੀ ਥਾਂ ਬਰਾਬਰੀ ਲਈ ਲੋੜੀਂਦੀ ਤਬਦੀਲੀ ਲਿਆਉਣ ਲਈ, ਨੈਤਿਕੀ ਸੁਧਾਰਾਂ 'ਤੇ ਜ਼ੋਰ ਦਿੰਦੇ ਹਨ। ਇਨਕਲਾਬੀ( ਉਸ ਸਮੇਂ ਦੇ -ਅਨੁ:) ਮਾਰਟਿਨ ਲੂਥਰ ਕਿੰਗ ਨੇ 1960- ਵਿਆਂ'ਚ ਨਸਲੀ ਜਬਰ ਖਿਲਾਫ ਨਾਗਰਿਕ ਅਧਿਕਾਰਾਂ ਬਾਰੇ ਚੱਲੀ ਲਹਿਰ'ਚ ਰੂਹ ਫੂਕਣ ਲਈ ਧਾਰਮਿਕ ਵਿਚਾਰਾਂ ਦੀ ਹੀ ਵਰਤੋਂ ਕੀਤੀ ।

6: ਮਨੋਵਿਗਿਆਨ ਨੁੰਮਣਾ :

ਧਰਮ ਦਾ ਇਕ ਮੁਢਲਾ ਕਾਰਜ ਆਪਣੇ ਪੈਰੋਕਾਰਾਂ ਨੂੰ ਭਾਵਨਾਤਮਕ ਅਤੇ ਰੂਹਾਨੀ ਮੱਦਦ ਪ੍ਰਦਾਨ ਕਰਨਾ ਹੈ । ਜਦੋਂ ਕੋਈ ਪ੍ਰੀਵਾਰ ਦਾ ਮੈਂਬਰ ਮਰ ਜਾਂਦਾ ਹੈ ਉਦੋਂ ਮਨੋਵਿਗਿਆਨਕ ਮੱਦਦ ਖਾਸ ਤੌਰ'ਤੇ ਮਹੱਤਵਪੂਰਨ ਹੈ। ਧਾਰਮਿਕ ਭਾਈਚਾਰਾ 'ਕੱਠਾ ਹੁੰਦਾ ਹੈ ਅਤੇ ਦੁਖੀ ਪ੍ਰੀਵਾਰ ਨੂੰ ਅਤਿ-ਲੋੜੀਂਦੀ ਮੱਦਦ ਪ੍ਰਦਾਨ ਕਰਦਾ ਹੈ । ਧਾਰਮਿਕ ਸ਼ਮੂਲੀਅਤ ਦੇ ਮਾਨਸਿਕ ਸਲਾਮਤੀ 'ਤੇ ਪੈਣ ਵਾਲੇ ਠੀਕ-ਠੀਕ ਅਸਰਾਂ ਦਾ ਅਧਿਐਨ ਕਰਨ ਲਈ ਸਮਾਜ ਦੇ ਖੋਜੀਆਂ ਨੇ ਬਹੁਤ ਸਮਾਂ ਭੇਂਟ ਕੀਤਾ ਹੈ। ਜ਼ਿਆਦਾ ਅਧਿਐਨ ਇਸਦੇ ਹਾਂ-ਪੱਖੀ ਅਸਰ ਦਰਸਾਂਉਦੇ ਹਨ ( ਲੀ 1982; ਵਿਟਰ 1985; ਤੇ ਹੋਰ)। ਭਾਵੇਂ ਇਨਾਂ'ਚੋ ਬਹੁਤੇ ਨਿਗੂਣੇ ਅਸਰ ਦਰਸਾਂਉਦੇ ਹਨ ਪਰ ਇਹ ਅਧਿਐਨ ਪੂਰੇ ਇਕਸਾਰ ਨਹੀਂ ਹਨ (ਵਿਲਟਸ ਅਤੇ ਕਰਾਈਡਰ,1988,ਅਤੇ ਹੋਰ..)। ਜ਼ਿਆਦਾ ਤੌਰ'ਤੇ ਧਰਮ ਦਾ ਮਾਨਸਿਕ ਸਲਾਮਤੀ'ਤੇ ਅਸਰ ਕੁੱਲ ਮਿਲਾਕੇ ਹਾਂ-ਪੱਖੀ ਹੈ ਪ੍ਰੰਤੂ ਨਾਲ ਹੀ ਇਸਦੇ ਕੁੱਝ ਨਾ-ਪੱਖੀ ਅਸਰ ਵੀ ਦਿਖਾਈ ਦਿੰਦੇ ਹਨ ।

ਮਨੋਵਿਗਿਆਨਕ ਮੱਦਦ ਕਿਸੇ ਵਿਅਕਤੀ ਦੇ ਸ਼ਰਧਾ ਡੋਲਣ ਦੇ ਮੰਤਵ 'ਤੇ ਹੀ ਸੰਦੇਹ ਪੈਦਾ ਹੋਣ ਦੇ ਸਮਿਆਂ 'ਤੇ ਵੀ ਫੈਸਲਾਕੁਨ ਹੁੰਦੀ ਹੈ । ਬਹੁਤ ਲੋਕ ਪਾਦਰੀ ਦੇ ਕੀਤੇ ਧਾਰਮਿਕ ਮਾਰਗ ਦਰਸ਼ਨ ਰਾਹੀਂ ਅਤਿ ਲੋੜੀਂਦਾ ਸੁਖ ਮਹਿਸੂਸ ਕਰਦੇ ਹਨ



ਸੰਖੇਪ'ਚ, ਮਨੋਵਿਗਿਆਨਕ ਮੱਦਦ ਨਾਜ਼ਕ ਸਮਿਆਂ, ਮਿਸਾਲ ਵਜੋਂ ਬੁਰੀ ਹਾਲਤ,ਬਿਮਾਰੀ ਜਾਂ ਖੁਸ਼ੀਆਂ ਜਿਵੇਂ ਕਿ ਵਿਆਹ ਮੌਕੇ ਸੰਤੋਖ ਦੇਣ ਵਾਲੀ ਹੁੰਦੀ ਹੈ । ਇਸ ਕਰਕੇ ਜਿੰਦਗੀ'ਚ ਹੁਣ ਕੀ ਬਣੂੰ ਵਾਲੀਆਂ ਪੈਦਾ ਹੁੰਦੀਆਂ ਹਾਲਤਾਂ ਵੇਲੇ ਆਸ਼ਾ ਪੈਦਾ ਕਰਨਾ ਧਰਮ ਦਾ ਮੁਢਲਾ ਕਾਰਜ ਹੈ । ਬਦਕਿਸਮਤੀ ਨਾਲ, ਅਕਸਰ ਹੀ ਇਹ ਵਿਆਖਿਆਵਾਂ ਬਹੁਤ ਤਰਕਹੀਣ ਅਤੇ ਨਿਸੱਤੀਆਂ ਹਨ ।

## ਭਾਗ ਦੂਜਾ : ਧਰਮ ਦੇ ਨਕਾਰਆਤਮਕ ਪਹਿਲੂ :

ਰੌਬਰਟ ਮਰਟਨ(1968) ਪਹਿਲੇ ਵਿਵਹਾਰਵਾਦੀਆਂ'ਚੋ ਇੱਕ ਹੈ ਜਿਸਨੇ ਜ਼ੋਰਦਾਰ ਢੰਗ ਨਾਲ ਕਿਹਾ ਕਿ ਕੋਈ ਸਮਾਜਕ ਸੰਸਥਾ ਦੇ ਹੋਂਦ'ਚ ਹੋਣ ਕਰਕੇ ਹੀ ਇਹ ਨਹੀਂ ਮਿਥ ਲੈਣਾ ਚਾਹੀਦਾ ਕਿ ਇਸਦੇ ਸਾਰੇ ਪਹਿਲੂ ਵਿਵਹਾਰਕ ਹਨ। ਉਸਨੇ ਵਿਸਥਾਰ ਸਹਿਤ ਸਮਝਾਇਆ ਕਿ ਸਮਾਜੀ ਪ੍ਰਣਾਲੀ ਦੀ ਕਿਸੇ ਮੱਦ ਦੇ ਨਾ ਪੱਖੀ ਸਿੱਟੇ ਹੋ ਸਕਦੇ ਹਨ ਜਿਹੜੇ ਕੁੱਲ ਮਿਲਾਕੇ ਪ੍ਰਣਾਲੀ ਵਾਸਤੇ ਇਸਦੀ ਕਾਰਗਰਤਾ ਅਤੇ ਯੋਗਦਾਨ ਨੂੰ ਘਟਾਉਂਦੇ ਹਨ ।

ਭਾਵੇਂ ਧਰਮ ਅਕਸਰ ਇੱਕਮੁੱਠਤਾ ਨੂੰ ਵਧਾਉਂਦਾ ਹੈ ਪਰ ਇਹ ਕਾਰਜ ਸਮਾਜੀ ਪੱਧਰ'ਤੇ ਸਿਰਫ ਉਦੋਂ ਹੀ ਪੂਰਾ ਕਰ ਸਕਦਾ ਹੈ ਜੇਕਰ ਧਰਮ ਉਤੇ ਕੁੱਝ ਹੱਦ ਤੱਕ ਸਹਿਮਤੀ ਹੋਵੇ । ਅਮਰੀਕਾ ਦੀ ਵਿਸ਼ਾਲ ਬਹੁਸੰਮਤੀ,ਇਤਿਹਾਸਕ ਤੌਰ'ਤੇ ਯਹੂਦੀਆਈ ਈਸਾਈ ਰਵਾਇਤ ਨਾਲ ਰਿਸ਼ਤਾ ਜੋੜਦੀ ਹੈ ਅਤੇ ਹੁਣ ਤੱਕ ਵੀ ਧਰਮ ਨੇ ਆਮ ਤੌਰ'ਤੇ ਇੱਕਮੁੱਠਤਾ ਵਧਾਈ ਹੈ । ਫਿਰ ਵੀ, 1980-ਵਿਆਂ ਅਤੇ 1990-ਵਿਆਂ'ਚ ਪਰੰਪਰਾਈ ਮੂਲਵਾਦੀ ਧਰਮਾਂ ਦੇ ਪੈਰੋਕਾਰਾਂ ਅਤੇ ਜ਼ਿਆਦਾ ਉਦਾਰ ਧਰਮਾਂ ਦੇ ਪੈਰੋਕਾਰਾਂ ਜਾਂ ਜਿਹੜੇ ਕਿਸੇ ਵੀ ਧਰਮ ਨੂੰ ਬਿਲਕੁਲ ਨਹੀਂ ਮੰਨਦੇ, ਦਰਮਿਆਨ ਟਕਰਾ ਤੀਬਰ ਹੋਏ ।

ਅਮਰੀਕਾ ਅੰਦਰ ਧਾਰਮਿਕ ਵਿਸ਼ਵਾਸ਼ਾਂ ਦੇ ਮੱਤਭੇਦ ਸੰਸਾਰ ਦੇ ਦੂਸਰੇ ਹਿੱਸਿਆਂ ਦੇ ਮੁਕਾਬਲੇ ਮੱਧਮ ਹਨ। ਕੁੱਝ ਦੇਸ਼ਾਂ ਅੰਦਰ ਧਾਰਮਿਕ ਗਰੁੱਪਾਂ ਦਾ ਗਲਬਾ ਹੈ ਜਿਨ੍ਹਾਂ ਅੰਦਰ ਸਾਂਝ ਨਾਂਹ ਦੇ ਬਰਾਬਰ ਹੈ, (ਜਾਂ ਕਹਿ ਲਵੋ ਕਿ-ਅਨੁ:) ਉਹ ਇੱਕ ਦੂਜੇ ਦੇ ਮੱਤਾਂ ਨੂੰ ਦੁਸ਼ਮਣ-ਮੱਤ ਵਜੋਂ ਲੈਂਦੇ ਹਨ। ਕੱਟੜ ਧਾਰਮਿਕ ਅਕੀਦੇ ਨਾਲ ਅਕਸਰ ਹੀ ਦੂਸਰੇ ਧਾਰਮਿਕ ਅਕੀਦਿਆਂ ਵਾਲੇ ਲੋਕਾਂ ਪ੍ਰਤਿ-ਅਸਹਿਣਸ਼ੀਲਤਾ ਬੱਝੀ ਹੋਈ ਹੁੰਦੀ ਹੈ ਜਿਸਦਾ ਨਤੀਜਾ ਜ਼ੁਲਮ, ਟਕਰਾਅ ਅਤੇ ਜੰਗ ਵਿਚ ਨਿਕਲਦਾ ਹੈ ।

ਮੁੱਢ ਤੋਂ ਲੈਕੇ ਹੁਣ ਤੱਕ ਦੇ ਸਮੇਂ ਤੱਕ ਕਿੰਨੇ ਹੀ ਲੋਕ ਧਾਰਮਿਕ ਜ਼ੁਲਮ ਦਾ ਸ਼ਿਕਾਰ ਹੋਏ ਹਨ । 1200-ਵਿਆਂ ਦੇ ਸ਼ੁਰੂ ਤੋਂ ਲੈਕੇ 1800-ਵਿਆਂ ਤੱਕ ਚਲਦੇ ਰਹੇ ਇਨਕੁਜੀਸ਼ਨ ਦੇ ਨਾਮ ਨਾਲ ਜਾਣੇ ਜਾਂਦੇ ਰੋਮਨ ਕੈਥੋਲਿਕ ਆਗੂਆਂ ਨੇ ਸਜ਼ਾ ਯਾਫਤਾ ਜਾਦੂ-ਟੂਣੇ ਵਾਲੀਆਂ ਨੂੰ ਖੰਭਿਆਂ ਨਾਲ ਬੰਨ੍ਹਕੇ ਸਾੜਿਆ। 1692'ਚ ਸਲੇਮ ਅੰਦਰ ਪ੍ਰੋਟੈਸਟੈਂਟ ਲੀਡਰ ਮੈਸਾਚੂਸੈਟਸ ਨੇ ਉਹੀ ਕੰਮ ਕੀਤਾ । ਜਾਦੂ-ਟੂਣੇ ਬਦਲੇ ਆਖਰੀ ਮੌਤ ਦੀ ਸਜ਼ਾ ਸਕਾਟਲੈਂਡ 'ਚ 1722 ਅੰਦਰ ਦਿਤੀ ਗਈ (ਬਰਿਜਵਾਟਰ 1958)। ਅਜਟੈਕ ਧਰਮ ਦੇ ਯਕੀਨਨ ਹੀ ਆਪਣੇ ਹੀ ਮਾੜੇ ਪਹਿਲੂ ਹਨ ਜਿਵੇਂ ਰੁੱਸੇ ਹੋਏ ਦੇਵਤਿਆਂ ਨੂੰ ਖੁਸ਼ ਕਰਨ ਲਈ ਕੁਆਰੀਆਂ ਕੁੜੀਆਂ ਪੇਸ਼ ਕਰਨ ਵਾਲਾ ਪਹਿਲੂ। ਸੰਖੇਪ ਵਿੱਚ ਧਰਮ, ਜ਼ੁਲਮ ਅਤੇ ਕਿੰਨੇ ਹੀ ਹਿਸਕ ਕਰਮਾਂ ਨੂੰ ਜ਼ਾਇਜ਼ ਠਹਿਰਾਉਣ ਲਈ ਵਰਤਿਆ ਗਿਆ ਹੈ।

ਧਾਰਮਿਕ ਜ਼ੁਲਮ ਤੋ ਅਜ਼ਾਦੀ ਦਿਵਾਉਣ ਤੋ ਵੱਧਕੇ ਚਰਚ ਅਤੇ ਰਾਜ ਦੇ ਵਖਰੇਵੇਂ ਵਾਸਤੇ ਸ਼ਾਇਦ ਹੋਰ ਕੋਈ ਚੰਗੇਰੀ ਵਾਜਬੀਅਤ ਨਹੀਂ ਹੈ । ਅਮਰੀਕਾ ਦੇ ਮੋੜ੍ਹੀ-ਗੱਡਾਂ ਨੇ ਆਪਣੀ ਮਾਤ-ਭੂਮੀ ਧਾਰਮਿਕ ਜ਼ੁਲਮਾਂ ਕਾਰਨ ਛੱਡੀ । ਸਾਲ-ਦਰ-ਸਾਲ ਧਰਮ ਕਿਸੇ ਵਿਅਕਤੀ ਦੇ ਆਪਣੇ ਮੱਤ'ਚ ਵਿਸ਼ਵਾਸ਼ ਹੋਣ ਤੋਂ ਅੱਗੇ ਟੱਪਕੇ ਭਾਰੂ ਗਰੁੱਪ ਦੇ ਅਨੁਸਾਰ ਢਾਲਣ ਦੀ ਵਾਜਬੀਅਤ ਤੱਕ ਅੱਪੜ ਗਿਆ । ਕਿਸੇ ਨੂੰ ਕੀ ਅਧਿਕਾਰ ਹੈ ਕਿ ਉਹ ਤੁਹਾਨੂੰ ਦੱਸੇ ਕਿ ਕਿਸ ਚੀਜ਼ 'ਚ ਵਿਸ਼ਵਾਸ਼ ਕਰਨਾ ਹੈ। ਅਮਰੀਕਾ ਅੰਦਰ ਉਹ ਤੁਹਾਨੂੰ ਜਚਾਉਣ ਦੀ ਕੋਸ਼ਿਸ਼ ਹੀ ਕਰ ਸਕਦੇ ਹਨ ਕਿ ਉਨਾ ਦੇ ਮੱਤ ਸਹੀ ਹਨ।

ਕੁੱਝ ਧਾਰਮਿਕ ਜਨੂੰਨੀ ਆਪਣੇ ਆਪਨੂੰ ਜੱਜ, ਨਿਆਂਕਾਰੀ ਪੰਚ, ਅਤੇ ਜਲਾਦ ਵਜੋਂ ਸਮਝਦਿਆਂ ਨਾਗਰਿਕ ਕਾਨੂੰਨ ਨੂੰ ਆਪਣੇ ਹੱਥਾਂ'ਚ ਲੈ ਲੈਂਦੇ ਹਨ । ਇਕ ਅਜਿਹਾ ਪਾਗਲ ਜਨੂੰਨੀ ਹੈ ਪਾਲ.ਜੇ.ਹਿੱਲ , ਜਿਸਨੇ ਪੰਜ ਸਾਲ ਪਹਿਲਾਂ ਫਲੋਰਿਡਾ ਦੇ ਗਰਭਪਾਤ ਦੇ ਕਲੀਨਿਕ ਤੋ ਇਕ ਬੇਹਥਿਆਰੇ ਡਾਕਟਰ ਅਤੇ ਉਸਦੇ ਰੱਖਿਅਕ ਨੂੰ ਕਤਲ ਕਰ ਦਿੱਤਾ । ਹਿੱਲ ਨਾ ਸਿਰਫ ਪਛਤਾਵੇ ਦੇ ਅਹਿਸਾਸਾਂ ਤੋਂ ਮੁਕਤ ਹੈ ਸਗੋ ਉਸਨੂੰ ਮਾਣ ਹੈ ਕਿ ਉਸਨੇ ਦੋ ਲੋਕਾਂ ਨੂੰ ਮਾਰਿਆ ਹੈ । ਉਹ 29 ਜੁਲਾਈ, 1994, ਨੂੰ ਪੈਨਸਾਕੋਲਾਲੇਡੀਜ਼ ਸੈਂਟਰ ਦੇ ਬਾਹਰਵਾਰ ਗੱਡੀਆਂ ਖੜੀਆਂ ਕਰਨ ਵਾਲੀ ਜਗ੍ਹਾ ਤੇ 12 ਗੇਜ ਵਾਲੀ ਭਰੀ ਹੋਈ ਇਕ ਸਾਧਾਰਨ ਬੰਦੂਕ ਅਤੇ 14 ਗੋਲੀਆਂ ਲਈ ਉਡੀਕ ਵਿਚ ਖੜ੍ਹਾ ਰਿਹਾ ਅਤੇ ਜਦੋਂ 69 ਸਾਲਾ ਬਜ਼ੁਰਗ ਡਾ.ਬੇਆਰਡ ਬਰਿੱਟਨ ਅਤੇ ਉਸਦਾ 74 ਸਾਲਾ ਰੱਖਿਅਕ ਜੇਮਜ਼ ਐਚ.ਬਰੈਟ ਪਹੁੰਚੇ, ਹਿੱਲ ਨੇ ਨਿਰਦੇਤਾ ਨਾਲ ਸੋਚਿਆ ਸਮਝਿਆ ਉਨ੍ਹਾਂ ਦਾ ਕਤਲ ਕਰ ਦਿੱਤਾ ।

ਹਿੱਲ ਨੇ ਕਹਿ ਰੱਖਿਆ ਹੈ ਕਿ ਉਹ ਗਰਭਪਾਤ ਦੇ ਵਿਰੋਧੀ ਕਾਰਕੁਨਾਂ ਵੱਲੋਂ ਰਸਾਇਣਕ ਅਤੇ ਜੈਵਿਕ ਹਥਿਆਰਾਂ ਦੀ ਵਰਤੋਂ ਨੂੰ ਰੱਦ ਨਹੀਂ ਕਰੇਗਾ ਪਰ ਇਹ 'ਸਿਰਫ' ਸੁਪਰੀਮ ਕੋਰਟ ਦੇ ਉਨਾ ਜੱਜਾਂ ਦੀ ਹੱਤਿਆ ਕਰਨ ਵਾਸਤੇ ਹੀ ਹੋਣਗੇ ਜਿਹੜੇ ਕਾਨੂੰਨੀ

ਗਰਭਪਾਤ ਦੀ ਹਮਾਇਤ ਕਰਦੇ ਹਨ। ਹਿੱਲ ਦਾ ਇਹ ਵੀ ਯਕੀਨ ਹੈ ਕਿ ਸੱਚੀ ਈਸਾਈ ਪੂਜਾ ਨਾਲੋਂ ਕੋਈ ਵੀ ਵੱਖਰਾ ਮੱਤ ਸਿਰਫ ਸ਼ੈਤਾਨ ਦੀ ਸੇਵਾ ਹੀ ਕਰਦਾ ਹੈ (ਗੋਲਡਸਟੇਨ 1999)। ਹਿੱਲ ਵਰਗੇ ਅੱਤਵਾਦੀਆਂ ਲਈ ਇਸ ਸੱਭਿਆ ਸਮਾਜ ਅੰਦਰ ਕੋਈ ਜਗ੍ਹਾ ਨਹੀਂ ਹੈ, ਨਾ ਹੀ ਉਹ ਉਨਾਂ ਦੇ ਆਪਣੇ ਮੱਤ ਨਾਲੋਂ ਵੱਖਰੇ ਦੂਸਰਿਆਂ ਦੇ ਮੱਤਾਂ ਨੂੰ ਮਾਨਤਾ ਦੇਣ ਦੀ ਆਪਣੀ ਅਗਿਆਨਤਾ ਦੀ ਘਾਟ ਨੂੰ ਛੁਪਾਉਂਦੇ ਹਨ। ਇਸ ਕਿਸਮ ਦੀ ਅਸਹਿਣਸ਼ੀਲਤਾ ਸੱਭਿਅਕ ਸਮਾਜਾਂ ਅੰਦਰ ਪ੍ਰਵਾਨ ਨਹੀਂ ਕੀਤੀ ਜਾ ਸਕਦੀ ।

**ਧਾਰਮਿਕ ਅਕੀਦਿਆਂ ਦੀਆਂ ਬੇਥਵੀਆਂ :**

ਸਿਰਫ ਧਾਰਮਿਕ ਜ਼ੁਲਮ, ਜੰਗ ਅਤੇ ਟਕਰਾਅ ਹੀ ਧਰਮ ਦੇ ਮਾੜੇ ਪਹਿਲੂ ਨਹੀਂ ਹਨ। ਜਿੰਦਗੀ ਦੇ ਮਕਸਦ ਬਾਰੇ ਦੱਸਣ ਅਤੇ ਯਥਾਰਥ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਕਰਨ ਸਮੇਂ ਧਰਮ ਅਕਸਰ ਕਿੰਨੀਆਂ ਹੀ ਤਰਕਹੀਣ ਵਿਆਖਿਆਵਾਂ ਦੇਣ ਦਾ ਦੋਸ਼ੀ ਹੈ। ਜੇਕਰ ਇੰਨ੍ਹਾਂ ਨੂੰ ਪੈਰੋਕਾਰਾਂ ਦੀ ਭਾਰੀ ਗਿਣਤੀ'ਤੇ ਅਸਰ ਪਾਉਣ ਵਾਲੀ ਅਸਲੀਅਤ ਦੇ ਤੌਰ'ਤੇ ਨਾ ਲਈਏ ਤਾਂ ਇਹ ਤਰਕਹੀਣ ਵਿਆਖਿਆਵਾਂ ਮਖੌਲੀਆ ਬਣਕੇ ਰਹਿ ਜਾਂਦੀਆਂ ਹਨ। ਇਸ ਕਿਸਮ ਦੀਆਂ ਤਰਕਵਿਰੋਧੀ ਅਣਗਿਣਤ ਮਿਸਾਲਾਂ ਵਿਚੋਂ ਕੁੱਝ ਹੇਠ ਲਿਖੀਆਂ ਹਨ :

1: ਨਾਈਗਰ ਅੰਦਰ ਸੈਕੜੇ ਲੋਕਾਂ ਨੇ ਸੋਕੇ ਦਾ ਕਾਰਨ ਬਣ ਰਹੀਆਂ ਦੋਸ਼ੀ ਔਰਤਾਂ ਵੱਲੋਂ ਵਰਤੇ ਜਾਂਦੇ ਜਲਪਾਣ ਘਰ ਅਤੇ ਚਕਲਿਆਂ ਉਪਰ ਹਮਲਾ ਕੀਤਾ। ਹਜੂਮ ਨੇ ਜਦੋਂ ਤਿੰਨ ਲੋਕਾਂ ਨੂੰ ਜ਼ਖਮੀ ਕਰ ਦਿੱਤਾ ਤਾਂ ਉਸਤੋਂ ਬਾਅਦ ਪੁਲਿਸ ਨੇ ਕਰਫਿਊ ਲਗਾ ਦਿੱਤਾ। ਆਪਣੇ ਆਪਨੂੰ ਪਾਕਿ ਮੁਸਲਿਮ ਬੰਦੇ ਹੋਣ ਦਾ ਦਾਹਵਾ ਕਰਨ ਵਾਲੇ ਮੁਸਲਮਾਨ ਫਕੀਰਾਂ ਅਤੇ ਢੌਂਗੀਆਂ ਰਾਹੀਂ ਇਸ ਹਜੂਮ ਨੂੰ ਲੂਤੀ ਲਾਈ ਗਈ ਸੀ। ਮੁਸਲਮਾਨ ਫਕੀਰਾਂ ਨੇ ਇਹ ਗੱਲ ਧੁਮਾਈ ਕਿ ਸਾਧਾਰਨ ਨਾਲੋਂ ਘੱਟ ਮੀਂਹ ਪੈਣ ਦਾ ਕਾਰਨ ਇਨਾਂ ਔਰਤਾਂ ਦਾ 'ਅਭੱਦਰ' ਪਹਿਰਾਵਾ ਅਤੇ ਚਲਨ ਹੈ (ਲਾਸ ਵੇਗਸ ਰੀਵਿਊ ਜਨਰਲ 1992)।

ਪੌਪ ਗਾਇਕ ਮਾਈਕਲ ਜੈਕਸਨ ਨੂੰ ਆਪਣੇ ਸਰਪ੍ਰਸਤ ਪੈਪਸੀ ਕੋਲਾ ਨੂੰ ਯਹੂਦੀ ਪਾਦਰੀਆਂ ਦੀ ਨਿਗ੍ਹਾ'ਚ ਪਵਿੱਤਰ ਬਣਾਉਣ ਦੀ ਕੋਸ਼ਿਸ਼'ਚ ਜੈਰੂਸਲਮ'ਚ ਆਪਣੀ ਸੰਗੀਤ ਪਾਰਟੀ ਦੀ ਸਮਾਂ-ਸੂਚੀ ਦੁਬਾਰਾ ਬਣਾਉਣੀ ਪਈ । ਇਹ ਸੰਗੀਤ ਪਾਰਟੀ ਸਨਿੱਚਰਵਾਰ ਦੀ ਰਾਤ ਨੂੰ ਚੱਲਣੀ ਸੀ। ਪਰ ਯਹੂਦੀ ਸੰਸਕਾਰਕ ਨੇਮਾਂਵਲੀ ਪੁਸਤਕ 'ਚ ਦਰਜ ਨਿਯਮ ਸ਼ੁੱਕਰਵਾਰ ਨੂੰ ਸੂਰਜ ਅਸਤ ਹੋਣ ਤੋ ਲੈਕੇ ਸਨਿੱਚਰਵਾਰ ਦੀ ਰਾਤ ਨੂੰ ਅੰਬਰ'ਚ ਘੱਟ-ਘੱਟ ਤਿੰਨ ਤਾਰੇ ਦਿਖਾਈ ਨਾ ਦੇਣ ਤੱਕ ਸਭ ਕਾਰੋਬਾਰ ਵਰਜਿਤ ਹਨ (ਲਾਸ ਏਜਲਸ ਟਾਈਮਜ1993)।

3:ਇਕ ਆਦਮੀ ਨੇ ਕਬੂਲ ਕੀਤਾ ਕਿ ਉਸਨੇ ਇੱਕ ਬੈਂਕ ਡਕੈਤੀ ਮਾਰੀ ਜਿਹੜੀ ਲਾਸ ਏਂਜਲਸ ਦੇ ਇਤਿਹਾਸ ਅੰਦਰ ਸਭ ਤੋਂ ਵੱਡੀ ਤੇ ਇੱਕ- ਇੱਕ ਖਿੱਚ- ਧੂਹ ਦੇ ਜਾਲ'ਚ ਫਸਾਉਣ ਵਾਲੀ ਸੀ ਪ੍ਰੰਤੂ ਉਸਨੇ ਜ਼ਾਹਿਰ ਕੀਤਾ ਕਿ ਇਸ ਤਰ੍ਹਾ ਕਰਨ ਵਾਸਤੇ ਉਸਨੂੰ ਰੱਬ ਨੇ 'ਆਦੇਸ਼' ਦਿੱਤਾ ਸੀ । ਜੇਮਜ ਐਂਥਨੀ ਮੈਕਗਰੈਥ ਨੇ ਕਿਹਾ, 'ਪ੍ਰਭੂ ਨੇ ਖਾਸ ਤੌਰ'ਤੇ ਮੈਨੂੰ ਬੈਂਕ ਲੁੱਟਣ ਲਈ ਆਦੇਸ਼ ਦਿੱਤਾ ਅਤੇ ਮੈਂ ਉਹੀ ਕੀਤਾ' (ਤਿਮਾਹੀ 1993)। ਮੈਕਗਰੈਥ ਨੇ ਕਿਹਾ ਕਿ ਉਸ ਵਾਸਤੇ ਬੈਂਕ ਲੁੱਟਣੇ ਇਖਲਾਕੀ ਤੌਰ' ਤੇ ਗਲਤ ਨਹੀਂ ਹਨ ਕਿਉਂਕਿ ਪ੍ਰਭੂ ਨੇ ਉਸਨੂੰ ਇਸ ਵਾਸਤੇ ਹੀ ਭੇਜਿਆ ਸੀ।

4: ਲਾਸ ਏਜਲਸ ਦੇ ਇਕ ਚਰਚ ਦੇ ਆਗੂਆਂ ਨੇ ਮੰਨਿਆ ਹੈ ਕਿ ਉਹ ਕਾਮੁਕ ਕਰਮਕਾਂਡ ਚਾਲੂ ਰੱਖ ਰਹੇ ਹਨ ਪ੍ਰੰਤੂ ਉਨ੍ਹਾਂ ਨੇ ਦਾਅਵਾ ਕੀਤਾ ਕਿ ਇਹ ਉਨ੍ਹਾਂ ਦੇ ਧਰਮ ਦੀ ਰੀਤ ਦਾ ਇੱਕ ਹਿੱਸਾ ਹੈ ਜਿਹੜੀ ਪ੍ਰਾਚੀਨ ਸਮਿਆਂ ਤੋਂ ਲੈਕੇ ਅੱਗੇ ਤੋਂ ਅੱਗੇ ਚਲਦੀ ਆਈ ਹੈ (ਲਾਸ ਏਂਜਲਸ ਟਾਈਮਜ 1993 ਬੀ)। ਲਾਸ ਏਂਜਲਸ ਦੀ ਪੁਲਿਸ ਨੇ ਮੰਨਿਆਂ ਕਿ ਇਹ ਸੰਭੋਗੀ ਰੀਤ ਪ੍ਰਾਚੀਨ ਕਿਸਮ ਦੀ ਰੀਤ, ਖਾਸ ਤੌਰ ਤੇ ਵੇਸਵਾਗਮਨੀ ਵਾਲੇ, ਸਭ ਤੋ ਜ਼ਿਆਦਾ ਪੁਰਾਣੇ ਧੰਦੇ ਦੀ ਤਰ੍ਹਾ ਹੀ ਹੈ ।

5: 1960'ਚ ਰਾਸ਼ਟਰਪਤੀ ਪਦ ਦੇ ਡੈਮੋਕਰੈਟ ਉਮੀਦਵਾਰ ਜੌਹਨ ਐਫ. ਕੈਨੈਡੀ ਨੂੰ ਹੌਸਟਨ ਵਿਖੇ ਆਪਣੇ ਭਾਸ਼ਣ'ਚ ਪ੍ਰੋਟੈਸਟੈਂਟ ਗਰੁੱਪ ਦੇ ਸੰਭਾਵੀ ਵੋਟਰਾਂ ਨੂੰ ਮੁੜ ਯਕੀਨ ਦਿਵਾਉਣਾ ਪਿਆ ਕਿ ਉਹ ਇਕ ਰੋਮਨ ਕੈਥਲਿਕ ਹੈ, ਪਰ ਜੇਕਰ ਉਹ ਚੁਣਿਆ ਜਾਂਦਾ ਹੈ ਤਾਂ ਉਹ ਰੋਮ ਅਤੇ ਵਾਸ਼ਿੰਗਟਨ ਦੇ ਡੈਮੋਕਰੇਟਾਂ ਨਾਲ ਵਫਾਦਾਰੀ ਵਾਲੇ ਸਬੰਧ ਬਣਾਉਣ ਦੇ ਯਤਨ ਨਹੀਂ ਕਰੇਗਾ( ਲਾਸ ਵੇਗਸ ਰੀਵਿਊ ਜਨਰਲ 1998 ਏ) ।

6: ਸਾਨਫਰਾਂਸਿਸਕੋ ਵਿਖੇ ਇਕ ਗੋਲੀਨੁਮਾ ਰਮੜੀਆਂ ਵਾਲੇ ਇਕ ਵੱਡੇ ਪੱਥਰ, ਜਿਹੜਾ ਕਿਸੇ ਵੇਲਿਆਂ'ਚ ਆਵਾਜਾਈ ਲਈ ਵਰਤੀ ਜਾਂਦੀ ਰੋਕ ਵਜੋਂ ਵਰਤਿਆ ਜਾਂਦਾ ਸੀ, ਦਾ ਹਿੰਦੂ ਮੰਦਰ ਦੇ ਤੌਰ'ਤੇ ਅਵਤਾਰੀਕਰਨ ਕਰ ਦਿੱਤਾ ਗਿਆ ਹੈ; ਜਿਹੜਾ ਗੋਲਡਨ ਗੇਟ ਪਾਰਕ'ਚ ਨਿਰਮਲ ਹੋਣ ਖਾਤਰ ਦੂਰ ਦਰਾਡਿਓ ਵੀ ਸ਼ਰਧਾਲੂਆਂ ਨੂੰ ਖਿੱਚ ਰਿਹਾ ਹੈ । ਕੁੱਝ ਸ਼ਰਧਾਲੂ ਇਸ ਬੇਕਾਰ ਹੋ ਚੁੱਕੇ ਆਵਾਜਾਈ ਵਾਲੇ ਬੈਰੀਅਰ ਦੇ ਇਰਦ-ਗਿਰਦ ਇੱਕ ਪੱਕਾ ਮੰਦਰ ਬਣਾਉਣ ਦੀ ਆਗਿਆ ਮੰਗ ਰਹੇ ਹਨ (ਲਾਸ ਏਜਲਸ ਰੀਵਿਊ ਜਨਰਲ 1993 ਸੀ) ।

7: ਦੱਖਣੀ ਬਿਪਤਸੀਏ ਅਨੁਮਾਨ ਲਾਉਂਦੇ ਹਨ ਕਿ ਅਲਬਾਮਾ ਦੇ 46 ਪ੍ਰਤਿਸ਼ਤ ਲੋਕਾਂ ਦਾ ਨਰਕ'ਚ ਜਾਣ ਦਾ ਖਤਰਾ ਹੈ । ਇਸ ਗਿਣਤੀ ਤੱਕ ਅੱਪੜਣ ਲਈ ਧਾਰਮਿਕ ਆਗੂਆਂ ਨੇ ਗ੍ਰੰਥਾ ਤੇ ਆਧਾਰਿਤ ਇਕ ਅਟੇ- ਸਟੇ ਵਾਲਾ ਸਾਰਨੀਕਰਨ ਤਿਆਰ ਕੀਤਾ ਹੈ (ਲਾਸ ਵੇਗਸ ਰੀਵਿਊ ਜਨਰਲ 1993 ਬੀ) ।

8: ਕਦੇ ਕਦਾਈਂ ਅਸੀਂ ਸੁਣਦੇ ਹਾਂ ਕਿ ਮਾਪਿਆਂ ਨੇ ਆਪਣੇ ਬਿਮਾਰ ਇੱਥੋਂ ਤੱਕ ਕਿ ਮਰ ਰਹੇ ਬੱਚਿਆਂ ਦੇ ਡਾਕਟਰੀ ਇਲਾਜ ਕਰਨ ਦੀ ਇਜ਼ਾਜ਼ਤ ਇਸ ਵਜ੍ਹਾ ਕਰਕੇ ਨਹੀਂ ਦਿੱਤੀ ਕਿ ਦਵਾਈ ਦੇਣਾ ਕਿਸੇ ਨਾ ਕਿਸੇ ਤਰ੍ਹਾਂ ਰੱਬ ਦੀ ਰਜਾ ਦੇ ਉਲਟ ਹੈ । ਇਹੋ ਜਿਹੀ ਇਕ ਮਿਸਾਲ ਉਰੀਗੋਨ ਵਿਚ ਘਟੀ ਜਦੋਂ ਕਿ ਇਕ ਆਦਮੀ ਨੇ ਆਪਣੇ ਸੱਤ ਸਾਲਾ ਬੱਚੇ ਦੇ ਲਹੂ ਦੇ ਕੈਂਸਰ ਦਾ ਇਲਾਜ ਦਵਾਈਆਂ ਨਾਲ ਕਰਾਉਣ ਨਾਲੋਂ ਪ੍ਰਾਰਥਨਾ ਨੂੰ ਉਪਰ ਰੱਖਿਆ। ਉਸਨੂੰ ਮੁਜਰਮਾਨਾ ਲਾਪਰਵਾਹੀ ਵਾਲੀ ਮਾਨਵ ਹੱਤਿਆ ਦੀ ਸਜ਼ਾ ਕੀਤੀ ਗਈ (ਲਾਸ ਏਜਲਸ ਟਾਈਮਜ 1996 ਏ) ।

9: ਪੁਲਿਸ ਦੀਆਂ ਰਪੋਰਟਾਂ ਮੁਤਾਬਿਕ ਆਇਵਰੀ ਤਟ ਵਿਖੇ ਮਾਂਦਰੀ ਕਹੇ ਜਾਂਦੇ ਦੋ ਜਣਿਆਂ ਨੂੰ ਹਜੂਮ ਨੇ ਸਾੜ ਦਿਤਾ ਜਾਂ ਕੁੱਟ-ਕੁੱਟ ਕੇ ਮਾਰ ਦਿਤਾ ਜਦੋ ਗੁਆਂਢੀ ਦੇਸ਼ ਘਾਨਾ ਤੋ ਲਿੰਗ ਸੁੰਘੜਨ ਦਾ ਸਹਿਮ ਫੈਲਿਆ । ਇਹੋ ਜਿਹੇ ਹਮਲੇ ਪੱਛਮੀ ਅਫਰੀਕਾ ਅੰਦਰ ਸਾਧਾਰਨ ਹੀ ਹਨ। ਜਨਵਰੀ ਮਹੀਨੇ 'ਚ ਘਾਨਾ ਅੰਦਰ ਲਿੰਗਾਂ ਨੂੰ ਸੁੰਘੜਾਉਣ ਜਾਂ ਖਤਮ ਕਰਨ ਦਾ ਦੋਸ਼ ਲਾਂਉਦਿਆਂ ਘੱਟ ਘੱਟ ਬਾਰਾਂ ਆਦਮੀ ਹਜੂਮਾਂ ਹੱਥੋਂ ਮਾਰੇ ਗਏ । ਰਿਪੋਰਟ ਅਨੁਸਾਰ ਲਿੰਗ ਸੁੰਘੜਨ ਦਾ ਸ਼ਿਕਾਰ ਬਣੇ ਆਦਮੀ ਕਹਿੰਦੇ ਹਨ ਕਿ ਮਾਂਦਰੀ ਸਿਰਫ ਉਨ੍ਹਾਂ ਨੂੰ ਛੂੰਹਦੇ ਹਨ ਅਤੇ ਲਿੰਗਾਂ ਨੂੰ ਜਾਦੂ ਮੰਤਰਾਂ ਨਾਲ ਸੁੰਘੇੜ ਦਿੰਦੇ ਹਨ ਜਾਂ ਜੜੋਂ ਹੀ ਸਾਫ ਕਰ ਦਿੰਦੇ ਹਨ ਤੇ ਫਿਰ ਇਸਦੇ ਇਲਾਜ ਖਾਤਰ ਰਕਮ ਦੀ ਮੰਗ ਕਰਦੇ ਹਨ (ਗੈਲਰ 1999)।

9: ਧਾਰਮਿਕ ਲੋਕ ਕਦੇ ਕਦੇ ਰੱਬ ਦੀ ਕਰਾਮਾਤ ਭਾਲਣ'ਚ ਲੀਨ ਹੋ ਜਾਂਦੇ ਹਨ । ਇਹ ਕਰਾਮਾਤ ਭਾਵੇਂ ਰੱਬੀ ਸਲਾਹ ਲਈ ਹੋਵੇ, ਗੁਨਾਹ ਬਖਸ਼ ਲੈਣ ਲਈ ਹੋਵੇ ਜਾਂ ਕਿਸੇ ਮਸੀਹਾ ਦੇ ਆਉਣ ਲਈ ਹੋਵੇ । ਇਜਰਾਈਲ ਅੰਦਰ ਪੈਦਾ ਹੋਏ ਇਕ ਲਾਲ ਵੱਛਰੂ ਨੇ ਧਿਆਨ ਖਿੱਚਿਆ ਹੋਇਆ ਹੈ । ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਲਾਲ ਵਹਿੜਕੀ ਦੂਸਰੀ ਦਹਿਸਦੀ'ਚ ਪਹਿਲੀ ਵਾਰ ਸਿਰਫ ਪਵਿੱਤਰ ਧਰਤੀ ਤੇ ਹੀ ਪੈਦਾ ਹੋਈ ਸੀ । ਉਸਦੀ ਅਧਿਆਤਮਕ ਮਹੱਤਤਾ'ਤੇ ਛਿੜਿਆ ਵਾਦ-ਵਿਵਾਦ ਧਰਮੀ ਅਤੇ ਧਰਮ ਨਿਰਪੱਖੀਏ ਇਜਰਾਈਲੀਆਂ ਦਰਮਿਆਨ ਵਧ ਰਹੀ ਅਣਬਣ ਦਾ ਇਕ ਵਿਲੱਖਣ ਸੰਕੇਤ ਹੈ (ਔਬਰਨ ਸਿਟੀਜਨ 1997 )। ਵਿਸਕੋਨਸਿਨ ਅੰਦਰ ਚਿੱਟੇ ਕੱਟਰੂ ਦੀ ਪੈਦਾਇਸ਼ ਧਾਰਮਿਕ ਜੱਦੀ ਅਮਰੀਕੀਆਂ ਲਈ ਅਧਿਆਤਮਕ ਮਹੱਤਤਾ ਹੈ। ਫਲਾਈਡ ਹੈਡ ਦੱਖਣੀ ਡਕੋਟਾ ਪਿਨ ਇਸ ਤੋਂ ਇੱਕ ਸੀਔਕਸ ਦਵਾ ਦਾਰੂ ਕਰਨ ਵਾਲੇ ਆਦਮੀ ਨੇ ਇਸ ਬਾਰੇ ਬਿਆਨ ਕੀਤਾ,' ਇਹ ਉਤਰੀ ਅਮਰੀਕਾ ਦੇ ਇਸ ਟਾਪੂ ਉਪਰ ਈਸਾ ਦੇ ਦੂਸਰੀ ਵਾਰ ਆਉਣ ਵਰਗਾ ਹੈ। ਲੋਕ ਕਥਾ ਇਹ ਹੈ ਕਿ ਉਹ ਕੱਟੀ ਵਾਪਿਸ ਆਵੇਗੀ ਅਤੇ ਚਾਰੇ=ਕਾਲੇ, ਲਾਲ, ਪੀਲੇ, ਅਤੇ ਗੋਰੇ ਰੰਗਾਂ ਦੀਆਂ ਕੌਮਾਂ ਨੂੰ ਇਕੱਠਾ ਕਰੇਗੀ (ਬਿਲਿੰਗਜ ਗਜ਼ਟ 1994)। ਇਸ ਵਿਚ ਕਈ ਹੈਰਾਨ ਕਰਨ ਵਾਲੀ ਗੱਲ ਨਹੀਂ ਹੈ ਕਿ ਇਸ ਅਨੁਪਮ ਕੱਟਰੂ ਦਾ ਜਨਮ ਨੇ ਸੰਸਾਰ'ਚ ਇਕਸੁਰਤਾ ਨਹੀਂ ਲਿਆਂਦੀ । ਅਸਲ ਵਿਚ ਜੇਕਰ ਸੰਸਾਰ ਦੀ ਏਕਤਾ ਕੱਟੀਆਂ ਵੱਛੀਆਂ ਦਾ ਜਨਮ ਰਾਹੀਂ ਨਿਸ਼ਚਿਤ ਕੀਤੀ ਜਾਂਦੀ ਹੈ ਤਾਂ ਯਕੀਨੀ ਤੌਰ'ਤੇ ਬਖੁਦੀ ਦਾ ਆਲਮ ਬਹੁਤ ਨਜ਼ਦੀਕ ਹੈ ਅਤੇ ਸਪਸ਼ਟ ਰੂਪ'ਚ ਤਰਕਸ਼ੀਲ ਚਿੰਤਨ ਨੂੰ ਭਾਰੀ ਧੱਕਾ ਲੱਗ ਚੁੱਕਿਆ ਹੈ ।

**ਸਾਰ ਤੱਤ :**

ਇੱਕ ਮੁੱਦਤ ਤੋਂ, ਸਮਾਜ ਸ਼ਾਸ਼ਤਰੀਆਂ ਦੀ ਸਮਾਜ ਅੰਦਰ ਧਰਮ ਦੀ ਭੂਮਿਕਾ ਜਾਨਣ ਵਿਚ ਦਿਲਚਸਪੀ ਰਹੀ ਹੈ । ਮਾਰਕਸ, ਵੈਬਰ ਅਤੇ ਦੁਰਖਮ ਦੇ ਸਮੇਂ ਤੋਂ ਲੈਕੇ ਸਮਾਜੀ ਚਿੰਤਕਾਂ ਨੇ ਧਰਮ ਦੇ ਕਿੰਨੇ ਹੀ ਚੰਗੇ ਅਤੇ ਮਾੜੇ ਪਹਿਲੂਆਂ 'ਤੇ ਵਾਦ ਵਿਵਾਦ ਕੀਤਾ ਹੈ । ਦੁਰਖਮ ਵਰਗੇ ਵਿਵਹਾਰਵਾਦੀਆਂ ਦਾ ਤਰਕ ਹੈ ਕਿ ਕੁੱਲ ਮਿਲਾਕੇ ਧਰਮ ਸਮਾਜ'ਚ ਹਾਂ ਪੱਖੀ ਯੋਗਦਾਨ ਪਾਂਉਦਾ ਹੈ। ਇਹ ਸਮਾਜਕ ਇਕਮੁੱਠਤਾ ਅਤੇ ਸਮਾਜੀ ਸੰਚਾਲਨ ਨੂੰ ਉਤਸ਼ਾਹਿਤ ਕਰਦਿਆਂ ਸਮਾਜ ਦੀ ਭਲਾਈ ਖਾਤਰ ਯੋਗਦਾਨ ਪਾਂਉਦਾ ਹੈ । ਇਹ ਸਮਾਜ ਦੇ ਮੈਂਬਰਾਂ ਨੂੰ ਆਸ਼ਾ, ਵੱਖਰੀ ਹਸਤੀ ਅਤੇ ਮਨੋਵਿਗਿਆਨਕ ਮੱਦਦ ਪ੍ਰਦਾਨ ਕਰਦਾ ਹੈ । ਇਹ ਇਖਲਾਕੀ ਸੁਧਾਰ ਅਤੇ ਸਮਾਜੀ ਤਬਦੀਲੀ ਦੇ ਪ੍ਰਮਾਨ ਦੀ ਸਹਿਮਤੀ ਦਿੰਦਾ ਹੈ । ਇਸ ਨਾਲ ਟਕਰਾਉਣ ਵਾਲੇ ਸਿਧਾਂਤਕਾਰ ਮਾਰਕਸ ਧਰਮ ਨੂੰ ਇੱਕ ਅਜਿਹੇ ਸਾਧਨ ਵਜੋਂ ਖਿਆਲ ਕਰਦਾ ਸਨ ਜਿਸ ਨਾਲ ਤਾਕਤਵਰ ਲੋਕ ਜੰਤਾ ਦੀ ਲੁੱਟ ਖਸੁੱਟ ਕਰਦੇ ਹਨ, ਲਤਾੜਦੇ ਹਨ । ਉਨਾਂ ਦਾ ਵਿਸ਼ਵਾਸ਼ ਸੀ ਕਿ ਦੂਸਰੀਆਂ ਸਾਰੀਆਂ ਸਮਾਜਕ ਸੰਸਥਾਂਵਾਂ ਵਾਂਗ ਧਰਮ ਵੀ ਲੋਕਾਂ ਦਾ ਧਿਆਨ ਪਰਲੋਕ ਅੰਦਰ ਹਾਸਲ ਕਰੀ ਜਾਣ ਵਾਲੀ ਮੁਕਤੀ ਤੇ ਕੇਂਦਰਤ ਕਰਾਕੇ ਅਤੇ ਇਸ ਸੰਸਾਰ ਅੰਦਰ ਅਨਿਆਂ ਤੋ ਲਾਂਭੇ ਕਰਕੇ ਰਾਜ ਕਰਦੀਆਂ ਜਮਾਤਾਂ ਦੇ ਹਿਤ ਪੂਰਦਾ ਹੈ । ਦੂਸਰੇ ਪਾਸੇ ਵੈਬਰ ਨੇ ਧਰਮ ਨੂੰ ਏਨਾ ਜ਼ਿਆਦਾ ਪੇਚੀਦਾ ਸਮਝਿਆ ਹੈ ਕਿ ਇਸ ਨੂੰ ਨਿਰਾ=ਪੁਰਾ ਜਮਾਤੀ ਟੱਕਰਾਂ ਤੱਕ ਸੀਮਤ ਨਹੀਂ ਕੀਤਾ ਜਾ ਸਕਦਾ। ਇਸਦੀ ਬਿਜਾਏ ਉਸਨੇ ਕੁੱਝ ਸਮਾਜਾਂ ਅੰਦਰ ਸਨਅਤੀ ਇਨਕਲਾਬ ਆਉਣ ਅਤੇ ਕੁੱਝ ਸਮਾਜਾਂ ਅੰਦਰ ਨਾ ਆਉਣ ਦਾ ਸਬੰਧ ਧਰਮ ਨਾਲ ਜੋੜਿਆ ਹੈ ।

ਧਰਮ ਦੇ ਬਹੁਤ ਸਾਰੇ ਫੰਡਰ ਪਹਿਲੂ ਵੀ ਹਨ । ਜਦ ਕੋਈ ਕਿਸੇ ਖਾਸ ਵਿਸ਼ਵਾਸ਼ ਪ੍ਰਣਾਲੀ ਵਿਚਲੀ ਜਿੰਨੀ ਕੁ ਸਚਾਈ

ਹੈ ਉਸ ਨਾਲੋਂ ਲੋੜੀਂਦੀ ਹੱਦ ਨੂੰ ਉਲੰਘ ਕੇ ਉਸ ਦਾ ਪੱਖ ਪੂਰਦਾ ਹੈ ਤਾਂ ਦੂਸਰਿਆਂ ਮੱਤਾਂ ਵਾਲੇ ਲੋਕਾਂ ਲਈ ਉਸ ਅੰਦਰ ਅਸਹਿਣਸ਼ੀਲਤਾ ਪੈਦਾ ਹੋ ਜਾਂਦੀ ਹੈ। ਦੂਸਰਿਆਂ ਪ੍ਰਤੀ ਇਨ੍ਹਾਂ ਅਸਹਿਣਸ਼ੀਲਤਾਵਾਂ ਨੇ ਧਾਰਮਿਕ ਜ਼ੁਲਮ, ਟਕਰਾਅ ਅਤੇ ਜੰਗਾਂ ਕਰਵਾਈਆਂ ਹਨ। ਧਰਮ ਜ਼ਿੰਦਗੀ ਦੀਆਂ ਗੈਰ-ਯਕੀਨੀਆਂ ਬਾਰੇ ਕਿੰਨੀਆਂ ਹੀ ਤਰਕਹੀਣ ਵਿਆਖਿਆਵਾਂ ਕਰਨ ਦਾ ਦੋਸ਼ੀ ਵੀ ਹੈ। ਸਮਾਜ ਵਿਗਿਆਨਕ ਤੌਰ 'ਤੇ ਇੰਨਾ ਅੱਗੇ ਵਧ ਚੁੱਕਿਆ ਹੈ ਕਿ ਸਦੀਆਂ ਪੁਰਾਣੇ ਦੈਵੀ ਸਿਧਾਂਤਾਂ ਰਾਹੀਂ ਪੇਸ਼ ਹੱਲ ਹੁਣ ਪ੍ਰਵਾਨ ਨਹੀਂ ਕੀਤੇ ਜਾ ਸਕਦੇ। ਹੁਣ ਸੋਕਿਆਂ ਦਾ ਕਾਰਨ ਵੇਸਵਾਵਾਂ ਨੂੰ ਨਹੀਂ ਮੰਨਿਆ ਜਾਂਦਾ ਅਤੇ ਪਹਿਲਾਂ ਆਵਾਜਾਈ ਵਾਸਤੇ ਰੋਕਾਂ ਵਜੋਂ ਵਰਤਿਆ ਜਾਂਦਾ ਸਾਜੋ- ਸਮਾਨ ਦਾ ਪਵਿੱਤਰ ਧਾਮਾਂ ਵਜੋਂ ਮੁੜ ਅਵਤਾਰੀਕਰਨ ਨਹੀਂ ਕੀਤਾ ਜਾਂਦਾ।

ਜਿਓਂ ਹੀ ਲੋਕਾਂ ਨੇ ਯਥਾਰਥ ਬਾਰੇ ਵਿਗਿਆਨਕ ਵਿਆਖਿਆਵਾਂ ਨੂੰ ਪ੍ਰਵਾਨ ਕਰਨਾ ਸ਼ੁਰੂ ਕੀਤਾ, ਧਰਮ ਦੀ ਸ਼ਕਤੀ ਸਮਾਜ ਅੰਦਰ ਹੌਲੀ ਹੌਲੀ ਘਟਣੀ ਸ਼ੁਰੂ ਹੋ ਗਈ। ਇਹ ਅਮਲ ਧਰਮ ਨਿਰਪੱਖਤਾ ਵਜੋਂ ਜਾਣਿਆ ਜਾਂਦਾ ਹੈ। ਕੁੱਝ ਸਮਾਜ ਸ਼ਾਸ਼ਤਰੀ ਧਰਮ-ਨਿਰਪੱਖਤਾਕਰਨ ਨੂੰ ਅਧੁਨਿਕੀਕਰਣ, ਸ਼ਹਿਰੀਕਰਨ ਅਤੇ ਸਨਅਤੀਕਰਨ ਦੇ ਇੱਕ ਸੁਭਾਵਿਕ ਵਾਧੇ ਵਜੋਂ ਦੇਖਦੇ ਹਨ। ਭਾਵੇਂ ਹੋਰ ਸਮਾਜ ਸ਼ਾਸ਼ਤਰੀ ਲਾਜ਼ਮੀ ਅਮਰੀਕੀ ਸਮਾਜ ਅੰਦਰ ਮੂਲਵਾਦੀ ਪੁਨਰਉਥਾਨ ਵੱਲ ਇਸ਼ਾਰਾ ਕਰਨਗੇ, ਸਾਨੂੰ ਸਾਰਿਆਂ ਨੂੰ ਖਾਸ ਤਰਕਪੂਰਣ ਅਤੇ ਵਿਗਿਆਨਕ ਸਿੱਟਿਆਂ ਨੂੰ ਪ੍ਰਵਾਨ ਕਰਨਾ ਲਾਜ਼ਮੀ ਹੈ। ਚੰਦਰਮਾ ਅਤੇ ਸੂਰਜ ਗ੍ਰਹਿਣ ਦੇਵਤਿਆਂ ਦੀ ਕਰੋਪੀ ਦਾ ਨਤੀਜਾ ਨਹੀਂ ਹਨ ਸਗੋਂ ਅਰਸ਼ੀ ਪਿੰਡਾਂ ਦੀ ਹੁੰਦੀ ਕਤਾਰਬੰਦੀ ਦਾ ਸਿੱਟਾ ਹਨ ਅਤੇ ਪ੍ਰਾਰਥਨਾ ਨਾਲੋਂ ਯੋਗ ਦਵਾਈ ਦੀ ਵਰਤੋਂ ਜ਼ਿਆਦਾ ਜਿੰਦਾਂ ਬਚਾ ਸਕਦੀ ਹੈ।

ਸ਼ਾਇਦ, ਕਿਸੇ ਵੀ ਸਮਾਜ ਲਈ ਚਰਚ ਅਤੇ ਰਾਜ ਨੂੰ ਵੱਖ ਕਰਨਾ ਹੀ ਸਭ ਤੋਂ ਵਧੀਆ ਤਰੀਕਾ ਹੈ। ਆਖਰਕਾਰ, ਧਰਮ ਅਜੇ ਵੀ ਬਹੁਤ ਲੋਕਾਂ ਲਈ ਮਹੱਤਵਪੂਰਨ ਹੈ ਅਤੇ ਹਰ ਇਕ ਨੂੰ ਧਾਰਮਿਕ ਰੀਤੀ ਰਿਵਾਜਾਂ 'ਚ ਸ਼ਾਮਲ ਹੋਣ ਦਾ ਹੱਕ ਹੋਣਾ ਚਾਹੀਦਾ ਹੈ। ਪ੍ਰੰਤੂ ਇਹ ਦੂਸਰਿਆਂ ਦੀ ਕੀਮਤ 'ਤੇ ਨਹੀਂ ਕੀਤਾ ਜਾਣਾ ਚਾਹੀਦਾ। ਕਿਸੇ ਨੂੰ ਆਪਣੇ ਧਾਰਮਿਕ ਅਕੀਦਿਆਂ ਨੂੰ ਕਿਸੇ ਦੂਸਰੇ 'ਤੇ ਠੋਸਣ ਦਾ ਹੱਕ ਨਹੀਂ ਹੋਣ ਦੇਣਾ ਚਾਹੀਦਾ. ਇਸ ਲਈ ਨਾ ਤਾਂ ਧਰਮ ਅੰਦਰ ਸਰਕਾਰੀ ਦਖਲਅੰਦਾਜ਼ੀ ਹੋਣੀ ਚਾਹੀਦੀ ਹੈ ਅਤੇ ਨਾ ਹੀ ਧਰਮ ਦੀ ਸਰਕਾਰ ਅੰਦਰ ਦਖਲ ਅੰਦਾਜ਼ੀ ਹੋਣੀ ਚਾਹੀਦੀ ਹੈ। ਧਰਮ ਦੀ ਨਿੱਜੀ ਤੌਰ 'ਤੇ ਪਾਲਣਾ ਕੀਤੀ ਜਾਣੀ ਚਾਹੀਦੀ ਹੈ। ਜ਼ਿੰਦਗੀ ਬਹੁਤ ਹੀ ਛੋਟੀ ਅਤੇ ਵੱਡਮੁੱਲੀ ਹੈ ਇਸ ਕਰਕੇ ਇਹ ਦੂਸਰਿਆਂ ਦੇ ਧਾਰਮਿਕ ਅਕੀਦਿਆਂ ਕਰਕੇ ਹੀ ਉਨਾਂ ਨੂੰ ਬੁਰਾ ਭਲਾ ਕਹਿਣ 'ਚ ਨਹੀਂ ਬਿਤਾ ਦੇਣੀ ਚਾਹੀਦੀ।

(ਰੈਸ਼ਨੇਲਿਸਟ ਅਤੇ ਹਿਊਮਨਿਸਟ 'ਚ ਧੰਨਵਾਦ ਸਹਿਤ

## ਅਨੁਵਾਦਕ ਦੀਆਂ ਟਿੱਪਣੀਆਂ

ਕੁਐਕਰਜ਼: ਈਸਾਈ ਮੱਤ ਦਾ ਇਕ ਖਾਸ ਫਿਰਕੇ ਦੀ ਬਣੀ ਇੱਕ 'ਦੋਸਤਾਂ ਦੀ ਸੁਸਾਇਟੀ' ਦੇ ਬਣੇ ਹੋਏ ਮੈਂਬਰਾਂ ਨੂੰ ਕੁਐਕਰਜ ਕਿਹਾ ਜਾਂਦਾ ਸੀ। ਇਹ ਸੁਸਾਇਟੀ ਜਾਰਜ ਫੌਕਸ 1624-91 ਰਾਹੀ ਸਥਾਪਤ ਕੀਤੀ ਗਈ ਸੀ।

ਐਪਿਸਕੋਪਾਲੀਅਨਜ : ਲਾਟ ਪਾਦਰੀਆਂ ਬਿਸ਼ਪਾਂ ਰਾਹੀ ਚਲਾਈ ਜਾਣ ਵਾਲੀ ਇਕ ਧਾਰਮਿਕ ਸਰਕਾਰ ਅਤੇ ਇਸਨੂੰ ਚਲਾਉਣ ਵਾਲਾ ਇੱਕ ਧਾਰਮਿਕ ਪੈਰੋਕਾਰ।

ਐਪਿਸਕੋਪਲ: ਸਰਕਾਰ ਅਤੇਚਰਚ ਦੋਨਾਂ ਨੂੰ ਇੱਕ ਕਰਕੇ ਇਕੱਠਿਆਂ ਹੀ ਚਲਾਓਣ ਵਾਲੇ ਲਾਟ ਪਾਦਰੀਆਂ ਦਾ ਇੱਕ ਈਸਾਈ ਚਰਚ।

ਮੈਥੋਡਿਸਟ: ਈਸਾਈ ਮੱਤ ਦਾ ਹੀ ਇੱਕ ਵਿਸ਼ੇਸ਼ ਸੰਪਰਦਾਇ ਦਾ ਮੈਂਬਰ, ਜਿਹੜਾ ਕੱਟੜ ਵਿਚਾਰਾਂ ਵਾਲਾ ਹੁੰਦਾ ਹੈ। ਵੇਸਲਜ਼ ਦੇ ਪੈਰੋਕਾਰਾਂ ਨੂੰ ਦਿੱਤਾ ਇੱਕ ਨਾਮ। ਪਹਿਲ ਪਹਿਲ ਇਹ ਨਾਮ ਔਕਸਫੋਰਡ ਵਿਖੇ ਪੜ੍ਹ ਰਹੇ ਵਿਦਿਆਰਥੀਆਂ ਨੂੰ ਆਪਣੇ ਜੀਵਨ ਅਤੇ ਨਾਲ ਹੀ ਸਿੱਖਿਆ ਦੀ ਨੇਮ-ਨਿਸ਼ਠਾ ਵਾਸਤੇ ਦਿੱਤਾ ਗਿਆ ਸੀ।

ਔਰਥੋਡੌਕਸ: ਪੂਰਬੀ ਚਰਚਾਂ ਦਾ ਅਨੁਆਈ।

ਅਜਟੈਕ: ਸਪੇਨਵਾਦੀਆਂ ਦੇ ਮੈਕਸੀਕੋ ਉਪਰ ਕਬਜ਼ਾ ਕਰਨ ਤੋਂ ਪਹਿਲਾ ਮੈਕਸੀਕੋ ਦੇ ਲੋਕਾਂ ਉਤੇ ਭਾਰੂ ਧੜੇ ਵਾਲੇ ਵਿਅਕਤੀਆਂ ਨੂੰ ਅਜਟੈਕ ਕਿਹਾ ਜਾਂਦਾ ਸੀ। ਇਸ ਲਈ ਮੈਕਸੀਕੋ ਦੇ ਧਰਮ ਦਾ ਨਾਮ ਇਸ ਨਾਮ ਕਰਕੇ ਅਜਟੈਕ ਟਿਕ ਗਿਆ।

ਬਿਪਤਸਮੀਆ: ਈਸਾਈ ਮੱਤ ਦੀ ਸ਼ਾਖਾ ਪ੍ਰੋਟੈਸਟੈਂਟਵਾਦ ਦੀ ਹੀ ਇਕ ਕਿਸਮ ਹੈ। ਇਹ 17ਵੀਂ ਸਦੀ'ਚ ਸ਼ੁਰੂ ਹੋਈ। ਬਿਪਤਸਮਾਵਾਦ ਨੇ ਈਸਾਈ ਮੱਤ ਦਾ ਹੋਰ ਸਰਲੀਕਰਨ ਕੀਤਾ। ਇਸ ਅਨੁਸਾਰ ਸਿਰਫ ਬਾਲਗਾਂ ਨੂੰ ਹੀ ਈਸਾਈ ਮੱਤ ਗ੍ਰਹਿਣ ਕਰਵਾਇਆ ਜਾ ਸਕਦਾ ਹੈ। ਇਸ ਸ਼ਾਖਾ ਦੇ ਪੈਰੋਕਾਰਾਂ ਨੂੰ ਬਿਪਤਸਮੀਆ ਕਿਹਾ ਜਾਂਦਾ ਹੈ।

ਪ੍ਰੋਟੈਸਟੈਂਟਵਾਦ: ਪਹਿਲਾਂ ਤਾਂ ਚਰਚ ਵਿਸ਼ਵ ਚਰਚ ਬਣਿਆਂ ਜਿਸਦਾ ਕੇਂਦਰ ਰੋਮ ਬਣਿਆਂ। ਜਾਗੀਰਦਾਰੀ ਯੂਰਪ ਵਿੱਚ ਧਰਮ ਦਾ ਪੂਰਾ ਪ੍ਰਭਾਵ ਸੀ. ਇੱਥੋਂ ਤੱਕ ਕਿ ਰਾਜਨੀਤਿਕ ਅਤੇ ਆਰਥਿਕ ਜੀਵਨ ਵੀ ਇਸਦੇ ਇਸ਼ਾਰੇ ਅਤੇ ਅਧਿਕਾਰ ਤੋਂ ਪੂਰੀ ਤਰ੍ਹਾਂ ਬਾਹਰ ਨਹੀਂ ਸਨ। ਈਸਾਈਆਂ ਦੀ ਜ਼ਿੰਦਗੀ ਦੀ ਧੜਕਣ ਚਰਚ ਦੇ ਹੱਥ ਸੀ। ਨਵੀਂ ਵਪਾਰੀ ਅਤੇ ਸਨਅਤੀ ਜਮਾਤਾਂ ਦੇ ਪੈਦਾ ਹੋਣ ਤੇ ਉਨ੍ਹਾਂ ਨੇ ਜਾਗੀਰਦਾਰੀ ਦੇ ਰਾਜਨੀਤਿਕ ਅਤੇ ਆਰਥਿਕ ਢਾਂਚੇ ਯਾਨੀ ਸਮੁੱਚੇ ਜਾਗੀਰੂ ਪ੍ਰਬੰਧ ਨੂੰ ਉਲਟਾਉਣ ਲਈ ਜਾਗੀਰਦਾਰੀ ਦੇ ਰਖਵਾਲੇ ਅਧਿਆਤਮਕ ਕਿਲੇ ਚਰਚ ਦੀ ਅਧਿਕਾਰਸ਼ਾਹੀ ਨੂੰ ਚੈਲਿੰਜ ਕੀਤਾ। ਇਸ ਤਰ੍ਹਾਂ ਜਗੀਰਦਾਰੀ ਦੇ ਖਿੰਡਣ ਪੁੰਡਣ ਨਾਲ ਹੀ ਚਰਚ ਦੀ ਅਧਿਕਾਰਸ਼ਾਹੀ ਤਿੜਕਣ ਲੱਗੀ। ਮਾਰਟਿਨ ਲੂਥਰ ਜਿਹੇ ਮਨੁੱਖਾਂ ਨੇ ਰੋਮਨ ਕੈਥੋਲਿਕ ਚਰਚ ਦੇ ਮੱਤ ਨੂੰ ਪੜਤਾਲਣਾ ਆਰੰਭ ਕਰ ਦਿੱਤਾ ਅਤੇ ਧਰਮ ਵਿੱਚ ਅੰਧਾ- ਧੁੰਦ ਵਿਸ਼ਵਾਸ਼ ਦੀ ਥਾਂ. ਉਨ੍ਹਾਂ ਨੇ ਆਪਣੇ ਜੀਵਨ ਦਾ ਇਕ ਆਦਰਸ਼ ਬਣਾਉਣ ਲਈ ਨਿੱਜੀ ਵਿਸ਼ਵਾਸ਼ ਦੀ ਭਾਲ ਆਰੰਭੀ। ਇਸਾਈ ਧਰਮ ਦੀ ਏਕਤਾ ਖਿੰਡ ਪੁੰਡ ਗਈ ਸੀ। ਇੰਗਲਿਸਤਾਨ ਦੇ ਬਾਦਸ਼ਾਹਾਂ ਨੇ ਪਾਰਲੀਮੈਂਟ ਦੀ ਸਲਾਹ ਨਾਲ ਰੋਮ ਨਾਲੋਂ ਆਪਣੇ ਸਬੰਧ ਤੋੜ ਲਏ ਅਤੇ ਇੰਗਲਸਤਾਨ ਦੇ ਇਲਾਕਾਈ ਚਰਚ ਨੂੰ ਪ੍ਰਮੁੱਖ ਸ਼ਕਤੀ ਮੰਨ ਲਿਆ। ਜਰਮਨੀ ਵਿਚ ਰੋਮਨ ਕੈਥੋਲਿਕ ਵਿਸ਼ਵਾਸ ਅਤੇ ਪੋਪ ਦੀ ਮਹਾਨਤਾ ਤੋਂ ਮੂੰਹ ਫੇਰਨ ਕਰਕੇ ਕਈ ਸ਼ਹਿਜਾਦੇ ਲੂਥਰ ਪਿੱਛੇ ਲੱਗ ਗਏ। ਇਹੋ ਜਿਹੀ ਲਹਿਰ ਹੀ ਕਾਲਵਿਨ ਨੇ ਸਵਿੱਟਜਰਲੈਂਡ ਅਤੇ ਫਰਾਂਸ ਆਦਿ ਮੁਲਕਾਂ ਵਿਚ ਚਲਾਈ। ਰੋਮ ਦੇ ਕੈਥੋਲਿਕ ਚਰਚ ਖਿਲਾਫ ਇਹ ਵਿਦਰੋਹੀ ਆਵਾਜ (ਪ੍ਰੋਟੈਸਟ) ਨੂੰ ਪ੍ਰੋਟੈਸਟੈਂਟਵਾਦ ਦਾ ਨਾਮ ਦੇ ਦਿੱਤਾ ਗਿਆ। ਇਸ ਲਹਿਰ ਨੇ ਸਾਰੇ ਯੂਰਪ ਨੂੰ ਦੋ ਧੜਿਆਂ - ਰੋਮਨ ਕੈਥੋਲਿਕ ਅਤੇ ਪ੍ਰੋਟੈਸਟੈਂਟ ਵਿੱਚ ਵੰਡ ਦਿੱਤਾ।

☆ ☆ ☆



ਪ੍ਰਸਥਿਤੀ ਵਿਗਿਆਨ

# ਕੁਦਰਤੀ ਨਿਜ਼ਾਮ ਅਤੇ ਮਨੁੱਖ ਦਾ ਖਲਲ

ਪ੍ਰੋ: ਸ਼ੁਭ ਪ੍ਰੇਮ

ਪਿਛਲੇ ਲੇਖ ਵਿਚ ਅਸੀਂ ਇਹ ਦੇਖਿਆ ਸੀ ਕਿ ਈਕੋ ਸਿਸਟਮ ਕਿਵੇਂ ਕੰਮ ਕਰਦਾ ਹੈ। ਪਿੰਡ ਦੇ ਛੱਪੜ ਦੀ ਮਿਸਾਲ ਤੋਂ ਇਹ ਗੱਲ ਸਾਫ ਹੋ ਗਈ ਸੀ ਕਿ ਈਕੋ ਸਿਸਟਮ ਵਿੱਚ ਉਤਪਾਦਕ, ਖਾਣ ਵਾਲੇ ਤੇ ਗਹਿਣ-ਖੂੰਦ ਤੇ ਪਲਣ ਵਾਲੇ ਆਪੋ ਆਪਣੇ ਵਿਤ ਮੁਤਬਿਕ ਹਿੱਸੇਦਾਰ ਹੁੰਦੇ ਹਨ। ਈਕੋ ਸਿਸਟਮ ਵਿੱਚ ਮਾਦੇ ਅਤੇ ਊਰਜਾ ਦੀ ਹੋਂਦ ਅਤੇ ਇਨ੍ਹਾਂ ਦੀ ਪ੍ਰਵਾਹਸ਼ੀਲਤਾ ਈਕੋ ਸਿਸਟਮ ਦੇ ਨਿਰੰਤਰ ਗਤੀਸ਼ੀਲ ਹੋਣ ਦੀ ਜਾਮਨੀ ਹੁੰਦੀ ਹੈ। ਉਹਨਾਂ ਦਾ ਪ੍ਰਵਾਹ, ਪੌਸ਼ਟਿਕ ਤੱਤਾਂ ਦਾ ਚੱਕਰ, ਜਨਸੰਖਿਆ ਦਾ ਕੰਟਰੋਲ ਈਕੋ ਸਿਸਟਮ ਦੇ ਜਰੂਰੀ ਲੱਛਣ ਹੁੰਦੇ ਹਨ। ਕਿਸੇ ਖਿੱਤੇ ਨੂੰ ਇੱਕ ਈਕੋ ਸਿਸਟਮ ਵਜੋਂ ਦੇਖਣ ਲਈ ਇਸ ਖਿੱਤੇ ਦੀ ਇਕ ਤਸਵੀਰ ਨਾਲ ਤੁਲਨਾ ਕੀਤੀ ਜਾ ਸਕਦੀ ਹੈ। ਜਿਵੇਂ ਤਸਵੀਰ ਵਿਚਲਾ ਕੋਈ ਰੁੱਖ, ਝਾੜੀ, ਝਰਨਾ, ਖੇਤ ਜਾਂ ਟੋਭਾ ਮੁਕੰਮਲ ਤਸਵੀਰ ਨਹੀਂ ਹੈ ਇਵੇਂ ਜਿਵੇਂ ਇਹਨਾਂ ਵਿਚਲਾ ਕੋਈ ਇਕੱਲਾ ਅੰਗ ਈਕੋ ਸਿਸਟਮ ਨਹੀਂ ਹੈ। ਪਰ ਇੱਕ ਰੁੱਖ ਦੀ ਤਸਵੀਰ ਜਾਂ ਇੱਕ ਝਾੜੀ ਦੀ ਤਸਵੀਰ ਵੀ ਮੁਕੰਮਲ ਹੋ ਸਕਦੀ ਹੈ ਇਸੇ ਤਰ੍ਹਾਂ ਇਕ ਰੁਖ ਜਾਂ ਇਕ ਝਾੜੀ ਜਾਂ ਛੱਪੜ ਇਕ ਮੁਕੰਮਲ ਈਕੋ ਸਿਸਟਮ ਹੋ ਸਕਦਾ ਹੈ। ਇਹ ਈਕੋ ਸਿਸਟਮ ਦੇ ਪੈਮਾਨੇ ਦਾ ਸੁਆਲ ਹੈ। ਜਿਵੇਂ ਤਸਵੀਰ ਦੇ ਪੈਮਾਨੇ ਨਾਲ ਵਿਸਥਾਰ ਵੱਧ ਜਾਂ ਘਟ ਸਕਦਾ ਹੈ।

ਈਕੋ ਸਿਸਟਮ ਮੁੱਖ ਤੌਰ'ਤੇ ਦੋ ਤਰ੍ਹਾਂ ਦੇ ਹੁੰਦੇ ਹਨ:-ਜਲੀ ਈਕੋਸਿਸਟਮ ਅਤੇ ਥਲੀ ਈਕੋ ਸਿਸਟਮ।

ਜਲਵਾਲੇ ਈਕੋ ਸਿਸਟਮ ਅੱਗੋਂ ਸਮੁੰਦਰੀ, ਦਰਿਆਈ, ਝੀਲ ਵਗੈਰਾ ਵਿੱਚ ਵੰਡੇ ਜਾ ਸਕਦੇ ਹਨ।

ਥਲੀ ਈਕੋ ਸਿਸਟਮ ਨੂੰ ਅੱਗੇ ਮਾਰੂਥਲੀ, ਪਹਾੜੀ, ਦਲਦਲੀ, ਬਰਫਾਨੀ ਆਦਿ ਵਿੱਚ ਵੰਡਿਆ ਜਾ ਸਕਦਾ ਹੈ। ਇਸਤੋਂ ਵੀ ਅੱਗੇ ਜੰਗਲ, ਘਾਹ ਦੇ ਮੈਦਾਨ, ਬਾਗ ਵਗੈਰਾ ਵਿੱਚ ਵੰਡ ਕੀਤੀ ਜਾ ਸਕਦੀ ਹੈ। ਇਨ੍ਹਾਂ ਵੰਡਾਂ ਨੂੰ ਬਾਇਉਮਜ਼ ਕਿਹਾ ਜਾਂਦਾ ਹੈ। ਜੰਗਲਾਂ ਨੂੰ ਸਦਾਬਹਾਰ, ਪਤਝੜੀ, ਝਾੜੀਆਂ, ਨੋਕਦਾਰ, ਡੈਲਟਾਈ ਆਦਿ ਅਨੇਕ ਕਿਸਮਾਂ ਨਾਲ ਜਾਣਿਆਂ ਜਾ ਸਕਦਾ ਹੈ। ਬਾਇਉਮਜ਼ ਈਕੋ ਸਿਸਟਮ ਦੇ ਸੰਦਰਭ ਵਿਚ ਬਹੁਤ ਮਹੱਹਤਵਪੂਰਣ ਇਕਾਈ ਹੁੰਦਾ ਹੈ। ਇਕ ਬਾਇਉਮਜ਼ ਵਿੱਚ ਰਹਿਣ ਵਾਲੇ ਜਾਂ ਪਾਏ ਜਾਣਵਾਲੇ ਤਮਾਮ ਪੌਦੇ, ਪਸ਼ੂ, ਪੰਛੀ, ਕੀੜੇ-ਮਕੌੜੇ, ਇੱਕ ਭਾਈਚਾਰਾ ( community)ਬਣਾਂਉਦੇ ਹਨ ਜਾਂ ਇਉਂ ਕਹਿ ਲਵੋ ਕਿ ਇਕ ਭਾਈਚਾਰਾ ਬਹੁਤ ਸਾਰੀਆਂ ਜਨਸੰਖਿਆਵਾਂ ਦਾ ਸਮੂਹ ਹੁੰਦਾ ਹੈ ਜਿਹੜੇ ਇੱਕ ਸਾਂਝੇ ਸਥਾਨ ਉਪਰ ਰਹਿੰਦੇ ਹਨ। ਜਿਸਨੂੰ ਕਿ ਹੈਬੀਟੈਂਟ ਕਿਹਾ ਜਾਂਦਾ ਹੈ। ਭਾਈਚਾਰੇ ਦੀ ਸਭ ਤੋਂ ਅਹਿਮ ਗੱਲ ਹੈ ਕਿ ਇਕ ਭਾਈਚਾਰੇ ਦੇ ਸਾਰੇ ਜਨਸੰਖਿਆ ਸਮੂਹਾਂ ਵਿੱਚ ਇਕ ਕਾਰਜਾਤਮਕ ਇਕਸੁਰਤਾ ਹੁੰਦੀ ਹੈ। ਭਾਵ ਕੁੱਝ ਨਸਲਾਂ ਇਕ ਸਮੂਹ ਦੇ ਤੌਰ 'ਤੇ ਇਕ ਭਾਈਚਾਰੇ ਵਿਚ ਰਹਿੰਦੀਆਂ ਹਨ। ਪ੍ਰੰਤੂ ਸਮਾਨ ਭਾਈਚਾਰਿਆਂ ਵਿਚ ਸਾਰੀਆਂ ਨਸਲਾਂ ਇਕੋ ਜਿਹੀਆਂ ਹੋਣ ਇਹ ਜਰੂਰੀ ਗੱਲ ਨਹੀਂ ਹੈ। ਕਿਉਂਕਿ ਸਮੇਂ ਅਤੇ ਸਥਾਨ ਨਾਲ ਨਸਲਾਂ ਤਾਂ ਬਦਲਦੀਆਂ ਰਹਿੰਦੀਆਂ ਹਨ।

ਦੂਜੀ ਗੱਲ ਇਹ ਹੈ ਕਿ ਇਕ ਭਾਈਚਾਰੇ ਦੇ ਸਾਰੇ ਮੈਂਬਰ ਜਾਂ ਜਨਸੰਖਿਆ ਸਮੂਹ ਇਕੋ ਜਿਹੀ ਅਹਿਮੀਅਤ ਨਹੀਂ ਰਖਦੇ ਭਾਵੇਂ ਕਿ ਹਰ ਮੈਂਬਰ ਸਮੂਹ ਭਾਈਚਾਰੇ ਲਈ ਕੁੱਝ ਨਾ ਕੁੱਝ ਜਰੂਰ ਕਰਦਾ ਹੈ ਪਰੰਤੂ ਈਕੋ ਸਿਸਟਮ ਦੀ ਕਾਰਜਸ਼ੀਲਤਾ ਲਈ ਕਈ ਮੈਂਬਰ ਸਮੂਹ ਵੱਧ ਯੋਗਦਾਨ ਪਾਉਂਦੇ ਹਨ। ਇਹ ਉਹ ਹਨ ਜਿਹੜੇ ਈਕੋ ਸਿਸਟਮ ਵਿਚਲੇ ਊਰਜਾ ਪ੍ਰਵਾਹ ਨੂੰ ਪ੍ਰਭਾਵਿਤ ਕਰਦੇ ਹਨ ਅਤੇ ਦੂਜਿਆਂ ਦੇ ਵਾਤਾਵਰਣ ਨੂੰ ਤਬਦੀਲ ਕਰਨ ਦੀ ਤਾਕਤ ਰਖਦੇ ਹਨ।

ਇਕ ਇਲਾਕੇ ਵਿਚ ਇਕ ਭਾਈਚਾਰੇ ਨੂੰ ਪੂਰਨ ਤੌਰ 'ਤੇ ਸੰਤੁਲਿਤ ਹੋਣ ਵਿਚ ਬਹੁਤ ਸਮਾਂ ਲਗਦਾ ਹੈ। ਇਕ ਇਲਾਕੇ ਦਾ ਭਾਈਚਾਰਾ ਨਾਲ ਦੇ ਇਲਾਕੇ ਦੇ ਭਾਈਚਾਰੇ ਤੋਂ ਬਹੁਤ ਗੱਲਾਂ ਵਿੱਚ ਭਿੰਨ ਹੁੰਦਾ ਹੈ। ਪੂਰੀ ਤਰ੍ਹਾਂ ਵਿਕਸਤ ਹੋ ਚੁੱਕੇ ਭਾਈਚਾਰੇ ਨੂੰ ਕਲਾਈਮੈਕਸ ਕਮਿਊਨਿਟੀ ਜਾਂ ਸਿਖਰ ਦਾ ਭਾਈਚਾਰਾ ਕਿਹਾ ਜਾਂਦਾ ਹੈ ਅਤੇ ਇਸੇ ਤਰ੍ਹਾਂ ਬਹੁਤ ਸਾਰੇ ਈਕੋ ਸਿਸਟਮ ਜਾਂ ਉਹਨਾਂ ਦੇ ਭਾਈਚਾਰੇ ਹਾਲੇ ਵਿਕਾਸ ਦੀ ਕਿਸੇ ਨਾ ਕਿਸੇ ਸਟੇਜ ਉਪਰ ਹੁੰਦੇ ਹਨ। ਨਵੇਂ ਇਲਾਕੇ ਵਿੱਚ ਕੋਈ ਭਾਈਚਾਰਾ ਜੇਕਰ ਆਪਣੀ ਸਰਦਾਰੀ ਕਾਇਮ ਕਰ ਲੈਂਦਾ ਹੈ ਤਾਂ ਉਸਨੂੰ ਪ੍ਰਾਈਮਰੀ ਸਕਸੇਸ਼ਨ ਜਾਂ ਮੁਢਲੇ ਵਾਰਿਸ ਦੇ ਤੌਰ'ਤੇ ਜਾਣਿਆ ਜਾਂਦਾ ਅਤੇ ਜੇਕਰ ਕੋਈ ਭਾਈਚਾਰਾ ਕਿਸੇ ਹੋਰ ਭਾਈਚਾਰੇ ਦੀ ਥਾਂ ਲੈਂਦਾ ਹੈ ਤਾਂ ਉਸਨੂੰ ਦੂਜੈਲੇ ਦਰਜੇ ਦਾ ਵਾਰਿਸ ਕਿਹਾ ਜਾਵੇਗਾ।

ਇੱਕ ਗੱਲ ਇੱਥੇ ਹੋਰ ਦੱਸ ਦੇਣ ਵਾਲੀ ਹੈ ਕਿ ਕਿਸੇ ਭਾਈਚਾਰੇ ਵਿੱਚ ਸਥਾਨ ਲਈ, ਖੁਰਾਕ ਲਈ ਜਾਂ ਹੋਰ ਕਿਸੇ ਕਿਸਮ ਦਾ ਬੇਲੋੜਾ ਮੁਕਾਬਲਾ ਨਹੀਂ ਹੁੰਦਾ। ਹਰ ਜਨਸੰਖਿਆ ਸਮੂਹ ਜਾਂ ਹਰ ਨਸਲ ਨੇ ਉਸ ਈਕੋ ਸਿਸਟਮ ਵਿਚ ਆਪਣਾ ਆਪਣਾ ਸਥਾਨ ਤੇ ਰਹਿਣ ਢੰਗ ਨਿਸਚਿਤ ਕੀਤਾ ਹੁੰਦਾ ਹੈ। ਮਿਸਲ ਦੇ ਤੌਰ 'ਤੇ

ਚਿੜੀਆਂ, ਚੱਕੀਰਾਹੇ, ਤਿੱਤਰ, ਇੱਲ੍ਹਾਂ ਆਦਿ ਇਕੋ ਇਲਾਕੇ ਵਿਚ ਰਹਿੰਦੇ ਹਨ ਪ੍ਰੰਤੂ ਹਰ ਇਕ ਦਾ ਆਲਣਾ ਬਣਾਓਣ ਦਾ ਸਥਾਨ, ਤਰੀਕਾ, ਮਾਲ-ਅਸਬਾਬ ਤੇ ਖੁਰਾਕ ਦੀ ਕਿਸਮ ਅਤੇ ਉਸਨੂੰ ਲੱਭਣ ਦਾ ਇਲਾਕਾ ਵੱਖ ਵੱਖ ਹੁੰਦਾ ਹੈ। ਇਸਨੂੰ ਈਕਲੋਜੀਕਲ ਨਿੱਚ(Nitch) ਕਿਹਾ ਜਾਂਦਾ ਹੈ ਜਾਂ ਇਹ ਕਹਿ ਲਵੋ ਕਿ ਇਕ ਈਕੋ ਸਿਸਟਮ ਬਹੁਤ ਸਾਰੀਆਂ ਨਸਲੀ ਨਿੱਚਜ ਦਾ ਇਕ ਬਹੁਤ ਗੁੰਝਲਦਾਰ ਜਾਲ ਹੁੰਦਾ ਹੈ ਅਤੇ ਹਰ ਮੈਂਬਰ ਨਸਲ ਨੂੰ ਆਪਣੇ ਆਪਣੇ ਰੂਟ ਦੀ ਪਛਾਣ ਹੁੰਦੀ ਹੈ। ਕੁਦਰਤ ਵਿੱਚ ਇਹਨਾਂ ਮੈਂਬਰ ਸਾਥੀਆਂ ਦੀ ਆਪਣੀ ਆਪਣੀ ਪਸੰਦ, ਲੋੜ, ਵਿਕਾਸ ਦੀ ਸਤਹ, ਤੇ ਸੌਖ ਮੁਤਾਬਿਕ ਚੋਣ ਦੇ ਇੰਨੇ ਜ਼ਿਆਦਾ ਮੌਕੇ ਹੁੰਦੇ ਹਨ ਕਿ ਆਦਮੀ ਹੈਰਾਨ ਰਹਿ ਜਾਂਦਾ ਹੈ। ਸਾਨੂੰ ਜਿਸ ਆਲੇ-ਦੁਆਲੇ ਵਿਚ ਸਭ ਕੁੱਝ ਸਧਾਰਨ ਤੇ ਇਕੋ ਜਿਹਾ ਲਗਦਾ ਹੈ ਜ਼ਰਾ ਗਹੁ ਨਾਲ ਦੇਖਣ ਦੀ ਜ਼ਰੂਰਤ ਹੈ ਕਿ ਇਕ ਉਪਰ ਇਕ ਦਰਜਨਾਂ ਸੰਸਾਰ ਵਸੇ ਪਏ ਹਨ। ਹਜ਼ਾਰਾਂ ਤਰ੍ਹਾਂ ਦੇ ਨਦੀਨ ਪੌਦਿਆਂ ਨੇ ਆਪਣੇ ਆਪਣੇ ਸਥਾਨ, ਸਮਾਂ, ਬੀਜ ਖਿਲਾਰਨ ਦੇ ਤਰੀਕੇ, ਸਵੈ-ਰੱਖਿਆ ਦੇ ਢੰਗ, ਦੋਸਤੀਆਂ, ਦੁਸ਼ਮਣੀਆਂ ਦੇ ਅਨੇਕਾਂ ਜ਼ਰੀਏ ਈਜਾਦ ਕੀਤੇ ਹੋਏ ਹਨ। ਪੰਛੀਆਂ, ਕੀੜਿਆਂ-ਮਕੌੜਿਆਂ ਨੇ ਇਕੋ ਵਸੇਬੇ (ਹੈਬੀਟੈਟ) ਵਿਚੋਂ ਆਪਣੇ ਲਈ ਛੋਟੇ ਛੋਟੇ ਹਜ਼ਾਰਾਂ ਵੱਖਰੀ ਵੱਖਰੀ ਕਿਸਮ ਦੇ ਵਸੇਬੇ ਲੱਭ ਲਏ ਹਨ। ਹਰ ਇਕ ਨੂੰ ਆਪਣੇ ਲਈ ਸਭਤੋਂ ਢੁੱਕਵਾਂ ਸਮਾਂ, ਇਲਾਕਾ, ਮੌਸਮ, ਖੁਰਾਕ, ਰੱਖਿਆ ਢੰਗ, ਸੰਤਾਨ ਉਤਪਤੀ, ਪਿਆਰ ਮਿਕਦਾਰ ਆਦਿ ਬਾਰੇ ਪੂਰਾ ਪਤਾ ਹੁੰਦਾ ਹੈ। ਅਤੇ ਹਜ਼ਾਰਾਂ ਲੱਖਾਂ ਸਾਲਾਂ ਤੋਂ ਬਿਨਾਂ ਕਿਸੇ ਗੰਭੀਰ ਸੰਕਟ ਦੇ ਲਗਾਤਾਰ ਵਿਕਾਸ ਦੇ ਰਾਹ ਤੁਰ ਰਹੇ ਹਨ।

ਇਥੇ ਇਕ ਗੱਲ ਹੋਰ ਯਾਦ ਰੱਖਣੀ ਚਾਹੀਦੀ ਹੈ ਕਿ ਈਕੋ ਸਿਸਟਮ ਦਾ ਸਿਰਫ ਅੰਦਰੂਨੀ ਸਮਤੋਲ ਹੀ ਆਪਣੇ ਆਪ ਵਿੱਚ ਮਹੱਤਵਪੂਰਨ ਗੱਲ ਨਹੀਂ ਹੈ। ਈਕੋ ਸਿਸਟਮ ਨੂੰ ਸਮਤੋਲ ਵਿੱਚ ਰਹਿਣ ਲਈ ਅੰਦਰੂਨੀ ਅਤੇ ਬਾਹਰੀ ਦੋਵੇਂ ਤਰ੍ਹਾਂ ਦੀਆਂ ਤਾਕਤਾਂ ਵਿੱਚ ਸੰਤੁਲਨ ਕਾਇਮ ਰੱਖਣਾ ਪੈਂਦਾ ਹੈ। ਊਰਜਾ ਦਾ ਸੋਮਾ ਸੂਰਜ ਬਾਹਰੀ ਤਾਕਤ ਹੈ ਅਤੇ ਮਾਦਾ ਧਰਤੀ ਉੱਪਰ ਅਨੇਕਾਂ ਵੰਨਗੀਆਂ ਵਿਚ ਪਾਇਆ ਜਾਂਦਾ ਹੈ। ਊਰਜਾ ਅਤੇ ਮਾਦੇ ਦੇ ਜ਼ਿੰਦਗੀ ਨਾਲ ਬੜੇ ਗੁੰਝਲਦਾਰ ਸਬੰਧਾਂ ਵਿਚੋਂ ਈਕੋ ਸਿਸਟਮ ਗਤੀਸ਼ੀਲ ਸੰਤੁਲਨ ਅਖਤਿਆਰ ਕਰਦਾ ਹੈ। ਧਰਤੀ ਉਪਰ ਅਨੇਕਾਂ ਕਿਸਮ ਦੀਆਂ ਮਿੱਟੀਆਂ, ਮੌਸਮ, ਪਾਣੀ, ਬਨਾਸਪਤੀ, ਜੀਵ-ਜੰਤੂ ਤੇ ਬੇਜਾਨ ਹਾਲਾਤ ਅਤੇ ਫਿਰ ਇਨ੍ਹਾਂ ਸਭ ਦੇ ਅਨੇਕਾਂ ਕਿਸਮ ਦੇ ਜੋੜ, ਅਨੇਕਾਂ ਕਿਸਮ ਦੇ ਈਕੋ ਸਿਸਟਮਾਂ ਦੀ ਪੈਦਾਇਸ਼ ਦਾ ਜ਼ਰੀਆ ਬਣਦੇ ਹਨ। ਧਰਤੀ ਉਪਰ ਮਿਲਣ ਵਾਲੇ ਅਨੇਕਾਂ ਬਾਇਓਮਜ ਈਕੋਸਿਸਟਮਜ਼ ਨੂੰ ਸਮਝਣ ਲਈ ਸਮੇਂ, ਸਥਾਨ, ਹਾਲਾਤ ਮੁਤਾਬਿਕ ਨਵੇਂ ਢੰਗਾਂ, ਸੰਦਾਂ, ਸਿਧਾਂਤਾਂ ਦੀ ਜ਼ਰੂਰਤ ਰਹਿੰਦੀ ਹੈ।

ਅੰਤ ਵਿੱਚ ਇਕ ਗੱਲ ਫਿਰ ਧਿਆਨਗੋਚਰੇ ਲਿਆਉਣੀ ਬਣਦੀ ਹੈ ਕਿ ਈਕੋ ਸਿਸਟਮ ਦੀ ਇਹ ਵਿਆਖਿਆ ਇਸ ਮਨੌਤ ਉਪਰ ਆਧਾਰਿਤ ਹੈ ਕਿ ਮਨੁੱਖ ਜਾਂ ਆਰਥਿਕ ਮਨੁੱਖ ਦੀ ਸ਼ਮੂਲੀਅਤ ਨੂੰ ਇਕ ਪਾਸੇ ਰੱਖ ਦਿੱਤਾ ਗਿਆ ਹੈ। ਪਰ ਹੁਣ ਕੁਦਰਤ ਦੇ ਇਸ ਖੂਬਸੂਰਤ ਨਿਜ਼ਾਮ'ਚ ਬਹੁਤ ਸਾਰੇ ਖਲਲ ਪੈਣੇ ਸ਼ੁਰੂ ਹੋ ਗਏ ਹਨ ਅਤੇ ਇਸ ਬਦਇੰਤਜ਼ਾਮੀ ਦੀ ਵੱਡੀ ਜ਼ਿੰਮੇਵਾਰੀ ਇਸ ਧਰਤੀ ਦੇ ਸਭ ਤੋਂ ਵੱਡੇ ਦਾਨਿਸ਼ਵਰ 'ਆਦਮ' ਦੇ ਸਿਰ ਆਉਂਦੀ ਹੈ।

ਭੂਗੋਲ ਵਿਭਾਗ, ਗੌ ਰਾਜਿੰਦਰਾ ਕਾਲਜ, ਬਠਿੰਡਾ

☆ ☆ ☆

**ਬੰਦੇ ਨੂੰ** — ਅਮਨਪਾਲਕੌਰ, ਘੁੰਕਿਆਂਵਾਲੀ

ਮੰਦਰਾਂ ਵਿਚ ਤਾਂ ਜੋਤਾਂ ਰਜ ਜਗਾਵੇਂ
ਮਨ ਮੰਦਰ ਵਿਚ ਵੀ ਜੋਤ ਜਗਾ
ਕਿਓਂ ਲੋਚਦਾ ਏ ਕਿਸੇ ਹੋਰ ਸਵਰਗ ਨੂੰ
ਤੂੰ ਆਪਣੇ ਘਰ ਨੂੰ ਸਵਰਗ ਬਣਾ
ਵਹਿਮਾਂ ਵਿੱਚੋਂ ਕੁੱਝ ਨਹੀਂ ਲੱਭਣਾ
ਸਿਰਫ ਤਰਕ ਨੂੰ ਅਪਨਾ
ਮਨ ਮੰਦਰ ਵਿਚ ਜੋਤ ਜਗਾ ।

**ਕਿਸਮਤ** — ਬਲਤੇਜ ਵਾਂਦਰ

ਕਿਸਮਤ ਉਹਨਾਂ ਦਾ ਕਰੇ ਨਾ ਵਾਲ ਵਿੰਗਾ
ਜੀਵਨ ਜਿਓਣ ਦਾ ਜਿਹਨਾਂ ਨੂੰ ਢੰਗ ਹੁੰਦਾ
ਕਿਸਮਤ ਹੱਥਾਂ ਤੇ ਕਦੇ ਨਹੀਂ ਲਿਖੀ ਹੁੰਦੀ
ਇਹ ਤਾਂ ਲੋਕਾਂ ਨੂੰ ਲੁੱਟਣ ਦਾ ਸੰਦ ਹੁੰਦਾ
ਉਦੋਂ ਮੁਸ਼ਕਲਾਂ ਭੂਤਾਂ ਦੇ ਵਾਂਗ ਦਿੱਸਣ
ਜਦੋਂ ਤਰਕ ਵਾਲਾ ਬੂਹਾ ਬੰਦ ਹੁੰਦਾ।

☆ ☆ ☆

1: ਹਰ ਸਮੇਂ ਰੱਬ ਨੇ ਮਨੁੱਖਤਾ ਨੂੰ ਅਗਿਆਨੀ ਰੱਖਣ, ਵਹਿਮੀ ਬਣਾਉਣ ਅਤੇ ਆਪੋ ਵਿੱਚ ਪਾੜਣ ਲਈ ਪੂਰਾ ਜ਼ੋਰ ਲਾਇਆ।

2: ਧੁੰਨੀ ਦੁਅਰਾ ਗਰਭ ਧਾਰਨ ਕਰਨਾ..... ਜਾਂ ਮੂੰਹ ਦੁਆਰਾ ਗਰਭ ਧਾਰਨ ਕਰਨਾ.....ਸਾਡੇ ਸਕੂਲਾਂ ਵਿੱਚ ਧਰਮ ਦੇ ਨਾਂ ਥੱਲੇ ਬਹੁਤ ਸਾਰੀਆਂ ਅਜਿਹੀਆਂ ਵਾਹੀਯਾਤ ਗੱਲਾਂ ਪੜ੍ਹਾਈਆਂ ਜਾਂਦੀਆਂ ਹਨ ।

3 ਪ੍ਰਚੱਲਤ ਧਾਰਨਾ ਕਿ ਬੱਚਿਆਂ ਨੂੰ ਕੇਵਲ ਧਰਮ ਰਾਹੀਂ ਹੀ ਸਦਾਚਾਰ ਸਿਖਾਇਆ ਜਾ ਸਕਦਾ ਹੈ, ਜਾਂ ਇਹ ਕਿ ਬੱਚੇ ਧਰਮ ਤੋਂ ਬਿਨਾਂ ਪਾਲਣ ਨਾਲ ਗੈਰ-ਸਦਾਚਾਰੀ ਹੋ ਜਾਂਦੇ ਹਨ, ਕੋਰਾ ਝੂਠ ਹੈ ।

...........ਡਾ:ਕਾਵੂਰ



ਸਿਹਤ ਵਿਗਿਆਨ

# ਖਤਰਨਾਕ ਵੀ ਹੋ ਸਕਦੀਆਂ ਹਨ ਦਰਦ ਨਿਵਾਰਕ ਗੋਲੀਆਂ



ਡਾ:ਅਜੀਤਪਾਲ ਸਿੰਘ ਐਮ.ਡੀ.

ਸ਼ਾਇਦ ਹੀ ਕੋਈ ਅਜਿਹਾ ਵਿਅਕਤੀ ਹੋਵੇ ਜਿਸਨੇ ਦਰਦ ਜਾਂ ਬੁਖਾਰ ਦੀ ਸਥਿਤੀ ਵਿਚ ਬਿਨਾਂ ਕਿਸੇ ਡਾਕਟਰ ਦੀ ਰਾਇ ਦੇ ਆਪਣੀ ਮਰਜੀ ਨਾਲ ਦਵਾਈ ਨਾ ਖਾਧੀ ਹੋਵੇ। ਅਜਿਹੇ ਵਿਅਕਤੀਆਂ ਦੀ ਵੀ ਕਮੀ ਨਹੀਂ ਜੋ ਰੋਗੀ ਦੇ ਦੁਖ ਦਰਦ ਤੋਂ ਪ੍ਰੇਸ਼ਾਨ ਹੋ ਕੇ ਹਮਦਰਦੀ ਜਤਾਂਉਦੇ ਹੋਏ ਦਰਦ ਨਿਵਾਰਕ ਗੋਲੀਆਂ ਲੈ ਆਂਉਦੇ ਹਨ ਅਤੇ ਰੋਗੀ ਨੂੰ ਖੁਆ ਦਿੰਦੇ ਹਨ। ਅਜਿਹੇ ਲੋਕਾਂ ਦੀ ਵੀ ਕਮੀ ਨਹੀਂ ਜੋ ਮਸ਼ਹੂਰ ਡਾਕਟਰਾਂ ਦੇ ਕੀਮਤੀ ਨੁਸਖੇ ਸੰਭਾਲਕੇ ਰਖਦੇ ਹਨ ਅਤੇ ਲੋੜ ਪੈਣ 'ਤੇ ਉਹਨਾਂ'ਤੇ ਲਿਖੀਆਂ ਦਵਾਈਆਂ ਨੂੰ ਖਰੀਦਕੇ ਖੁਦ ਖਾ ਜਾਂਦੇ ਹਨ। ਇਨਾ ਹੀ ਨਹੀਂ ਵਕਤ ਪੈਣ'ਤੇ ਆਪਣੇ ਰਿਸ਼ਤੇਦਾਰਾਂ'ਚ ਇਹ ਕਹਿਕੇ ਵੀ ਵੰਡ ਦਿੰਦੇ ਹਨ ਕਿ 'ਮੈਨੂੰ ਵੀ ਤੁਹਾਡੇ ਵਰਗੀ ਹੀ ਸ਼ਕਾਇਤ ਸੀ। ਫਿਰ ਦਵਾਈ ਖਾਕੇ ਮੈਂ ਠੀਕ ਹੋ ਗਿਆ ਸੀ, ਤੁਸੀਂ ਵੀ ਅੱਖਾਂ ਬੰਦ ਕਰਕੇ ਖਾ ਲਓ, ਜਲਦੀ ਹੀ ਠੀਕ ਹੋ ਜਾਵੋਗੇ'। ਬਿਨਾ ਡਾਕਟਰ ਦੀ ਸਲਾਹ ਲਏ ਆਪਣੀ ਮਰਜ਼ੀ ਨਾਲ ਦਵਾਈ ਲੈਣ ਵਾਲੇ ਜਾਂ ਦਵਾਈ ਵੰਡਣ ਵਾਲੇ ਵਿਅਕਤੀ ਕਿਸ ਦਾ ਭਲਾ ਕਰਦੇ ਹਨ। ਜੇ ਇਨ੍ਹਾਂ ਬੰਦਿਆਂ ਨੂੰ ਦਵਾਈਆਂ ਨਾਲ ਹੋਣ ਵਾਲੇ ਨੁਕਸਾਨ ਤੇ ਅਣਚਾਹੇ ਅਸਰ ਬਾਰੇ ਜਾਣਕਾਰੀ ਹੋ ਜਾਵੇ ਤਾਂ ਦਵਾਈ ਖਾਣ ਵਾਲੇ ਤੇ ਵੰਡਣ ਵਾਲੇ ਦੋਨੋਂ ਹੀ ਸਦਾ ਲਈ ਤੋਬਾ ਕਰ ਦੇਣਗੇ। ਦਰਦ ਨਿਵਾਰਨ ਦੇ ਲਈ ਐਸਪਰੀਨ ਤੇ ਪੈਰਾਸਿਟਾਮੋਲ ਨਾਂ ਦੀਆਂ ਦੋ ਤਰ੍ਹਾਂ ਦੀਆਂ ਦਵਾਈਆਂ ਆਂਉਦੀਆਂ ਹਨ ਜਿੰਨ੍ਹਾਂ ਨੂੰ ਸਿਰ ਦਰਦ, ਸਰੀਰਕ ਦਰਦ ਤੇ ਬੁਖਾਰ'ਚ ਅਕਸਰ ਵਰਤਿਆ ਜਾਂਦਾ ਹੈ। ਇਹ ਗਿਆਨ ਜਰੂਰ ਹੀ ਹੋਣਾ ਚਾਹੀਦਾ ਹੈ ਕਿ ਐਸਪਰੀਨ ਪੇਟ ਦੇ ਜਖਮ ਅਲਸਰ ਦੇ ਰੋਗੀ ਤੇ ਬਾਰ੍ਹਾਂ ਸਾਲ ਤੋਂ ਛੋਟੀ ਉਮਰ ਦੇ ਬੱਚਿਆਂ ਨੂੰ ਨਹੀਂ ਦਿੱਤੀ ਜਾਂਦੀ ਕਿਉਂਕਿ ਇਸ ਨਾਲ ਨੁਕਸਾਨ ਹੋ ਸਕਦਾ ਹੈ। ਉਂ ਵੀ ਇਹ ਦਵਾਈ ਔਰਤਾਂ'ਚ ਖੂਨ ਵਗਣ ਲਾ ਸਕਦੀ ਹੈ ਜਾਂ ਟੱਟੀ ਰਸਤੇ ਕਾਲਾ ਖੂਨ ਆਓਣ ਲਗਦਾ ਹੈ। ਐਸਪਰੀਨ ਦੇ ਮਾੜੇ ਪ੍ਰਭਾਵਾਂ'ਚ ਮੁੱਖ ਹਨ: ਪੇਟ'ਚ ਜਲਣ, ਬਦਹਜ਼ਮੀ, ਦਮੇ ਦਾ ਤੇਜ ਦੌਰ ਆਦਿ। ਐਸਪਰੀਨ ਨੂੰ ਗੁਰਦੇ ਤੇ ਜਿਗਰ ਦੇ ਰੋਗਾਂ ਤੇ ਗਰਭ ਅਵਸਥਾ ਵਿਚ ਵਿਸ਼ੇਸ਼ ਸਾਵਧਾਨੀ ਨਾਲ ਵਰਤਣਾ ਚਾਹੀਦਾ ਹੈ। ਪੈਰਾਸਿਟਾਮੋਲ ਵੀ ਐਸਪਰੀਨ ਦੇ ਬਰਾਬਰ ਅਸਰਦਾਇਕ ਦਵਾਈ ਹੈ। ਇਸਨੂੰ ਵੱਧ ਦਿਨਾਂ ਤੱਕ ਖਾਂਦੇ ਰਹਿਣ ਨਾਲ ਜਿਗਰ ਨੂੰ ਹਰਜਾ ਪਹੁੰਚ ਸਕਦਾ ਹੈ ਤੇ ਇਸ ਨਾਲ ਕੰਮ ਕਰਨ ਦੀ ਯੋਗਤਾ ਵਿਚ ਗੜਬੜ ਹੋ ਸਕਦੀ ਹੈ। ਨਾਨ ਸਟੀਰਾਇਡਲ ਐਂਟੀਇਨਫਲੇਮੇਟਰੀ ਦਵਾਈਆਂ ਗਰੁੱਪ ਅਬੂਪ੍ਰੋਫਿਨ, ਫਲਾਬੀਪ੍ਰੋਫਿਨ, ਪਿਰੋਕਸੀਕਮ, ਕੀਟੋਪ੍ਰੋਫਿਨ, ਇੰਡੋਮੈਥਾਸਿਨ ਆਦਿ ਅਕਸਰ ਜੋੜਾਂ ਦੇ ਦਰਦਾਂ ਤੇ ਸੋਜ ਨੂੰ ਕੰਟਰੋਲ ਕਰਨ ਦੇ ਲਈ ਵਰਤੀਆਂ ਜਾਂਦੀਆਂ ਹਨ। ਇਹ ਗੱਲ ਧਿਆਨ ਦੇਣ ਯੋਗ ਹੈ ਕਿ ਉਨ੍ਹਾਂ ਨੂੰ ਵੱਧ ਬੁੱਢਿਆਂ, ਪੈਪਟਿਕ ਅਲਸਰ, ਅਲਰਜੀ, ਗੁਰਦੇ ਤੇ ਜਿਗਰ ਦੇ ਰੋਗੀਆਂ ਨੂੰ ਨਹੀਂ ਦਿੱਤਾ ਜਾਂਦਾ। ਇਹਨਾਂ ਦਵਾਈਆਂ ਦੇ ਖਾਣ ਨਾਲ ਪੇਟ ਵਿਚ ਗੜਬੜ, ਆਂਦਰਾਂ ਵਿਚ ਖੂਨ ਵਗਣਾ, ਜੀ ਕੱਚਾ ਹੋਣਾ, ਸਿਰਦਰਦ, ਬਲਾਪਣ ਤੇ ਗੁਰਦਿਆਂ ਦੇ ਰੋਗ ਹੋ ਸਕਦੇ ਹਨ। ਇਸ ਗਰੁੱਪ ਦੀਆਂ ਦਵਾਈਆਂ ਫਿਨਾਇਲ ਬੂਟਾਜੋਨ ਤੇ ਆਕਸੀਫਿਨ ਬੂਟਾਜੋਨ ਗੰਭੀਰ ਦੂਰ ਪ੍ਰਭਾਵਾਂ ਦੇ ਕਾਰਨ ਹੋਰਨਾਂ ਦੇਸ਼ਾਂ ਵਿੱਚ ਪਾਬੰਦੀਸ਼ੁਦਾ ਹਨ। ਇਹ ਦੁਖ ਦੀ ਗਲ ਹੈ ਕਿ ਅਜੇ ਵੀ ਸਾਡੇ ਮੁਲਕ ਵਿਚ ਸ਼ਰੇਆਮ ਡਾਕਟਰ ਦੇ ਲਿਖੇ ਨੁਸਖੇ ਤੋਂ ਬਗੈਰ ਵੀ ਕਿਸੇ ਦਵਾਈ ਵਿਕਰੇਤਾ ਕੈਮਿਸਟ ਤੋਂ ਅਸਾਨੀ ਨਾਲ ਮਿਲ ਸਕਦੀ ਹੈ। ਕੋਡੀਨ, ਡੈਕਸਟਰੋਪ੍ਰੋਫੋਕਸੀਫਿਨ, ਪੈਂਟਾਜੋਸਿਨ, ਪੈਥੇਡੀਨ, ਮਾਰਫੀਨ ਆਦਿ ਨਾਰਕੋਟਿਕ ਦਵਾਈਆਂ ਸਰੀਰ ਦੇ ਅੰਦਰੂਨੀ ਅੰਗਾਂ ਦੇ ਦਰਦ ਨੂੰ ਦਬਾਓਣ ਦਾ ਕੰਮ ਕਰਦੀਆਂ ਹਨ। ਦਿਲ ਦੇ ਦੌਰਿਆਂ ਅਤੇ ਅਪਰੇਸ਼ਨ ਦੇ ਦਰਦ ਦੇ ਇਲਾਜ ਦੇ ਤੌਰ'ਤੇ ਇਸਦੀ ਭਰਪੂਰ ਵਰਤੋਂ ਕੀਤੀ ਜਾਂਦੀ ਹੈ। ਜਿੰਨ੍ਹਾਂ ਵਿਅਕਤੀਆਂ ਵਿਚ ਲੋ ਬਲੱਡ ਪ੍ਰਸ਼ਰ, ਦਮਾ, ਦਿਮਾਗੀ ਰੋਗ, ਗੁਰਦੇ ਤੇ ਜਿਗਰ ਦਾ ਰੋਗ ਹੋਵੇ ਜਾਂ ਜਿੰਨ੍ਹਾਂ ਨੂੰ ਸਿਰ ਵਿਚ ਚੋਟ ਲੱਗੀ ਹੋਵੇ ਉਨ੍ਹਾਂ ਵਿਅਕਤੀਆਂ ਨੂੰ ਇਹ ਦਵਾਈਆਂ ਨਹੀਂ ਦਿੱਤੀਆਂ ਜਾਂਦੀਆਂ। ਇਨ੍ਹਾਂ ਨਾਲ ਹੋਣ ਵਾਲੇ ਮਾੜੇ ਪ੍ਰਭਾਵਾਂ ਵਿਚ ਕਬਜੀ, ਸਾਹ ਆਓਣ ਵਿਚ ਦਿੱਕਤ, ਪਿਸ਼ਾਬ ਬੰਦ ਹੋਣਾ, ਜੀ ਕੱਚਾ ਹੋਣਾ ਅਤੇ ਨਸ਼ੇ ਦੇ ਰੂਪ ਵਿੱਚ ਇਨਾਂ ਦਾ ਆਦੀ ਹੋ ਜਾਣਾ ਆਦਿ ਸ਼ਾਮਲ ਹੈ। ਕਾਰਬੰਗਾਜੇਪੀਨ ਤੇ ਫੈਨੀਟਾਇਨ ਦਵਾਈਆਂ ਤੰਤੂਆਂ ਨਸਾਂ ਦੇ ਦਰਦ ਜਿਵੇਂ ਨਿਊਰਲਜੀਆ ਤੇ ਨਿਊਰਾਈਟਸ ਵਿਚ ਅਸਰ ਕਰਦੀਆਂ ਹਨ, ਹੋਰ ਕਿਸਮ ਦੇ ਦਰਦਾਂ ਵਿੱਚ ਨਹੀਂ। ਇਨ੍ਹਾਂ ਦਵਾਈਆਂ ਦਾ ਮੁੱਖ ਰੂਪ ਵਿਚ ਪ੍ਰਯੋਗ ਮਿਰਗੀ ਦੇ ਦੌਰੇ ਰੋਕਣ ਵਿੱਚ ਹੁੰਦਾ ਹੈ। ਮੀਗਰੇਨ ਸਾਈਕਲਿਕ ਐਂਟੀ ਡਿਪ੍ਰੈਸੈਂਟ, ਕੈਲਸ਼ੀਅਮ ਚੈਨਲ ਬਲਾਕਰਜ, ਮੈਥੀਸਰਜਾਈਡ, ਆਰਗੋਟਾਮੀਨ ਟਾਰਟਰੇਟ ਆਦਿ ਹੁੰਦੇ ਹਨ। ਇਹ ਗੱਲ ਧਿਆਨ ਰੱਖਣ ਯੋਗ ਹੈ ਕਿ ਬੀਟਾਬਲਾਕਰ ਤੇ ਕੈਲਸ਼ੀਅਮ ਚੈਨਲ ਬਲਾਕਰਜ ਦਵਾਈਆਂ ਬਲੱਡ ਪ੍ਰੈਸ਼ਰ ਨੂੰ ਘੱਟ ਕਰਦੀਆਂ ਹਨ। ਬੀਟਾਬਲਾਕਰ ਦੀ ਵਰਤੋਂ ਦਮਾ, ਦਿਲ ਤੇ ਸ਼ੂਗਰਦੇ ਰੋਗੀਆਂ ਲਈ ਵਰਜਿਤ ਹੁੰਦੀ ਹੈ। ਟ੍ਰਾਈਸਾਈਕਲਿਕ

ਐਂਟੀ ਡਿਪ੍ਰੈਸ਼ੈਂਟ ਦਵਾਈਆਂ ਨਾਲ ਸੁਸਤੀ ਆਂਉਦੀ ਹੈ ਅਤੇ ਮੂੰਹ ਸੁਕਦਾ ਹੈ। ਇਹ ਦਵਾਈਆਂ ਕਾਲਾ ਮੋਤੀਆ, ਪੇਸ਼ਾਬ ਵਿਚ ਰੁਕਾਵਟ ਅਤੇ ਦਿਲ ਦੇ ਰੋਗੀਆਂ ਨੂੰ ਨਹੀਂ ਦਿੱਤੀਆਂ ਜਾ ਸਕਦੀਆਂ। ਆਰਗੋਟਾਮੀਨ ਨਾਲ ਦਿਲ ਘਬਰਾਉਂਦਾ ਹੈ, ਉਲਟੀ ਤਕ ਆ ਜਾਂਦੀ ਹੈ। ਇਹਨਾਂ ਦੀ ਵਰਤੋਂ ਮੈਥੀਸਰਜਾਈਡ ਵਾਗੂੰ ਨਾੜੀ ਦੇ ਰੋਗਾਂ, ਦਿਲ ਦੇ ਰੋਗਾਂ, ਹਾਈ ਬਲੱਡ ਪ੍ਰੈਸ਼ਰ ਤੇ ਪੈਪਟਿਕ ਅਲਸਰ ਵਿੱਚ ਨਹੀਂ ਕੀਤੀ ਜਾਂਦੀ। ਦਰਦ ਹੋਣ ਦੇ ਵੀ ਅਨੇਕਾਂ ਕਾਰਨ ਹੁੰਦੇ ਹਨ। ਜਿੰਨ੍ਹਾਂ ਵਿੱਚ ਸੀਨੇ ਵਿਚ ਦਰਦ ਉਠਣ ਦੇ ਕਾਰਨ ਮੁੱਖ ਹਨ: ਦਿਲ ਦਾ ਦੌਰਾ, ਐਓਰਟਾ ਦੀ ਡਿਸੈਕਸ਼ਨ, ਪਲਮੋਨਰੀ ਏਂਬੋਲਿਜ਼ਮ। ਇਹ ਤਿੰਨ ਵੱਡੇ ਤੇਜ ਤੇ ਗੰਭੀਰ ਰੋਗ ਹਨ। ਸਾਹ ਦੇ ਨਾਲ ਛਾਤੀ ਹਿੱਲਣ 'ਤੇ ਹੋਣ ਵਾਲਾ ਦਰਦ ਮਲੂਰਸੀ ਕਾਰਨ ਹੁੰਦਾ ਹੈ। ਕੁੱਝ ਦੂਰ ਚੱਲਣ ਨਾਲ ਹੋਣ ਵਾਲਾ ਦਰਜ ਇਨਜਾਈਨਾ ਹੁੰਦਾ ਹੈ ਜੋ ਨਾਈਟਰੋਗਲਿਸਰੀਨ ਨਾਲ ਦਬ ਜਾਂਦਾ ਹੈ। ਖਾਣੇ ਤੋਂ ਕੁੱਝ ਸਮੇਂ ਬਾਅਦ ਹੋਣ ਵਾਲਾ ਦਰਦ ਖਾਣੇ ਦੀ ਨਾਲੀ ਦੇ ਹੇਠਲੇ ਹਿੱਸੇ ਵਿੱਚ ਜਖਮ ਤੇ ਸੋਜ ਦੇ ਕਾਰਨ ਹੁੰਦਾ ਹੈ ਤੇ ਤੇਜ਼ਾਬ ਮਾਰਨ ਵਾਲੀਆਂ ਦਵਾਈਆਂ ਨਾਲ ਠੀਕ ਹੋ ਜਾਂਦਾ ਹੈ। ਛਾਤੀ ਦੀਆਂ ਮਾਸਪੇਸ਼ੀਆਂ ਵਿਚ ਅਕੜੇਵਾਂ, ਢੂਹੀਂ ਦੀ ਰੀੜ ਦੇ ਜੋੜਾਂ ਵਿਚ ਖਰਾਬੀ (ਔਸਟੀਓਆਰਥ੍ਰਾਈਟਸ) ਨਾਲ ਜੋ ਦਰਦ ਹੁੰਦਾ ਹੈ ਉਹ ਨਾਨਸਟੀਰਾਟਿਡਲ ਦਵਾਈਆਂ ਨਾਲ ਕਾਬੂ ਵਿਚ ਆ ਜਾਂਦਾ ਹੈ, ਇਸਤੋਂ ਇਲਾਵਾ ਪੇਟ ਦੇਂ ਰੋਗਾਂ ਕਾਰਨ ਵੀ ਛਾਤੀ ਵਿਚ ਦਰਦ ਹੁੰਦਾ ਹੈ। ਥਕਾਵਟ ਤੇ ਮਾਨਸਿਕ ਤਣਾਅ ਵੀ ਸੀਨੇ ਦਾ ਦਰਦ ਪੈਦਾ ਕਰ ਸਕਦੇ ਹਨ। ਇਨ੍ਹਾਂ ਸਾਰੇ ਦਰਦਾਂ ਦਾ ਇਲਾਜ ਵੱਖੋ ਵੱਖਰਾ ਹੈ। ਸਿਰ ਦੇ ਦਰਦ ਦੇ ਮੁੱਖ ਕਾਰਨ ਮਾਈਗ੍ਰੇਨ, ਮਾਨਸਿਕ ਤਣਾਅ, ਜ਼ੁਕਾਮ, ਅੱਖਾਂ ਦੀ ਨਿਗਾਹ ਦੇ ਰੋਗ, ਮਾਨਸਿਕ ਰੋਗ ਆਦਿ ਹੋ ਸਕਦੇ ਹਨ। ਇਸਤੋਂ ਇਲਾਵਾ ਸਿਰ ਦਰਦ ਸਰਸਾਮ ਦਿਲ ਦੀ ਨਾੜੀ ਦਾ ਫਟਣਾ, ਟਿਊਮਰ, ਆਦਿ ਗੰਭੀਰ ਰੋਗਾਂ ਦੀ ਵਜ੍ਹਾ ਨਾਲ ਹੋ ਸਕਦਾ ਹੈ। ਇਨਾਂ ਰੋਗਾਂ ਦੀ ਪਹਿਚਾਣ ਤੇ ਇਲਾਜ ਤੁਰੰਤ ਕੀਤਾ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਪੇਟ ਦਰਦ ਤੇ ਜੋੜਾਂ ਦੇ ਦਰਦ ਦੇ ਕਾਰਨ ਵੀ ਕਈ ਹੁੰਦੇ ਹਨ ਜਿੰਨ੍ਹਾਂ ਦਾ ਇਲਾਜ ਵੀ ਵੱਖ ਵੱਖ ਹੁੰਦਾ ਹੈ। ਲੋਕਾਂ ਦਾ ਇਹ ਮੰਨਣਾ ਗਲਤ ਹੈ ਕਿ ਦਵਾਈਆਂ ਨਾਲ ਸਿਰਫ ਲਾਭ ਹੀ ਹੁੰਦੇ ਹਨ, ਨੁਕਸਾਨ ਨਹੀਂ। ਇਹ ਧਿਆਨ ਰੱਖਣਾ ਜਰੂਰੀ ਹੈ ਕਿ ਸਾਰੀਆਂ ਐਲੋਪੈਥਿਕ ਦਵਾਈਆਂ ਲਗਭਗ ਰਸਾਇਣ(ਟਾਕਸਨ) ਹੁੰਦੀਆਂ ਤੇ ਘੱਟ ਮਾਤਰਾ ਵਿਚ ਵਰਤਣ ਨਾਲ ਜਾਨ ਬਚਾਓਣ ਲਈ ਤੇ ਵੱਧ ਮਾਤਰਾ ਵਿਚ ਜਾਨ ਲੇਵਾ ਹੋ ਸਕਦੀਆਂ ਹਨ। ਇਨਾਂ ਦਵਾਈਆਂ ਦੀ ਵਰਤੋਂ ਤਾਂ ਹੀ ਕਰਨੀ ਚਾਹੀਦੀ ਹੈ ਜੇ ਅਤਿ ਜਰੂਰੀ ਹੋਵੇ। ਪੌਸ਼ਟਿਕ ਅਹਾਰ ਨਾਲੋ ਨਾਲ ਵਾਲੇ ਜਾਂ ਬੱਸ ਵਿਚ ਹੋਕਾ ਦੇਣ ਵਾਲਿਆਂ ਤੋਂ ਕਦੇ ਵੀ ਨਾ ਲਿਆ ਜਾਣਾ ਜਰੂਰੀ ਹੈ। ਟੀਕਾ ਲਾਓਣ ਦੀ ਸਿਫਾਰਸ਼ ਆਪਣੇ ਆਪ ਡਾਕਟਰ ਨੂੰ ਕਦੀ ਵੀ ਨਾ ਕਰੋ। ਮੂੰਹ ਨਾਲ ਖਾਣ ਵਾਲੀਆਂ ਦਵਾਈਆਂ ਵੀ ਟੀਕੇ ਜਿੰਨਾ ਅਸਰ ਹੀ ਕਰਦੀਆਂ ਹਨ। ਦਵਾਈ ਡਾਕਟਰ ਦੀ ਸਲਾਹ ਨਾਲ ਕੈਮਿਸਟ ਤੋਂ ਹੀ ਖਰੀਦੋ ਕਿਸੇ ਰੇਹੜੀ ਖਰੀਦੋ। ਸਹੀਮਾਤਰਾ ਵਿਚ ਸਹੀ ਸਮੇਂ ਉਤੇ ਹੀ ਦਵਾਈ ਵਰਤੋ। ਹਮੇਸ਼ਾ ਦਵਾਈ ਦਾ ਪੂਰਾ ਕੋਰਸ ਲਓ। ਕਿਸੇ ਦੂਜੇ ਰੋਗੀ ਦੀ ਦਵਾਈ ਕਦੇ ਨਾ ਖਾਓ ਤੇ ਆਪਣੀ ਦਵਾਈ ਕਿਸੇ ਦੂਜੇ ਨੂੰ ਨਾ ਦਿਓ। ਸਾਰੀਆਂ ਦਵਾਈਆਂ ਠੰਡੀ ਜਗ੍ਹਾ'ਤੇ ਹੀ ਰੱਖੋ। ਇਹ ਜਗ੍ਹਾ ਬੱਚਿਆਂ ਦੀ ਪਹੁੰਚ ਤੋਂ ਦੂਰ ਹੋਵੇ।

☆ ☆ ☆

## ਤਰਕਸ਼ੀਲ ਸਦਗੁਣ

ਮੂਲ: ਚਾਰਲਸ ਵਟਸ
ਅਨੁ: ਹੇਮਰਾਜ ਸਟੇਨੋ

ਸਭ ਤੋਂ ਵੱਧਕੇ, ਤਰਕਸ਼ੀਲਤਾ ਉਨ੍ਹਾਂ ਮਹਾਨ ਸਦਗੁਣਾਂ ਨੂੰ ਵਿਹਾਰ'ਚ ਲਾਗੂ ਕਰਨ'ਤੇ ਜ਼ੋਰ ਦਿੰਦੀ ਹੈ ਜਿਹੜੇ ਸੱਚੀ ਖੁਸ਼ਹਾਲੀ ਹਾਸਲ ਕਰਨ ਲਈ ਜਰੂਰੀ ਹਨ । ਇਹ ਸਦਗੁਣ ਹਨ:=

1: **ਵਿਹਾਰਕ ਸੋਝੀ**: ਇਸਤੋ ਬਿਨਾਂ ਕੋਈ ਵਿਅਕਤੀ ਛਿਣ ਭੰਗਰੇ ਖੁਦਗਰਜ਼ ਆਨੰਦ ਨੂੰ ਹੀ ਅਸਲੀ ਖੁਸ਼ਹਾਲੀ ਸਮਝਣ ਦਾ ਟਪਲਾ ਖਾ ਸਕਦਾ ਹੈ ।

2: **ਸਿਦਕ**: ਜਿਹੜਾ ਲੋੜ ਪੈਣ'ਤੇ ਸਾਨੂੰ ਜਾਤੀ ਆਰਾਮ ਦੇ ਵਿਗੋਚੇ ਨੂੰ ਸਹਿਨ ਕਰਨ ਦੇ ਯੋਗ ਬਣਾਉਂਦਾ ਹੈ ।

3: **ਸੰਜਮ**: ਕਿਉਂਕਿ ਜ਼ਿਆਦਤੀ ਨਾਲ ਕੋਈ ਵੀ ਸਥਾਈ ਖੁਸ਼ਹਾਲੀ ਸੰਭਵ ਹੀ ਨਹੀਂ ਹੈ।

4: **ਉਦਾਰਤਾ**: ਸਭ ਤੋਂ ਵੱਧ ਗਿਣਤੀ ਦੀ ਮਹਾਨਤਮ ਚੰਗਿਆਈ ਦੀ ਪ੍ਰਾਪਤੀ ਦਾ ਖਿਆਲ ਰਖਦੇ ਹੋਏ ਸਿਰਫ ਇਸ ਸਦਗੁਣ ਦੀ ਮੱਦਦ ਨਾਲ ਹੀ ਠਰੰਮਾਂ ਕਾਇਮ ਰੱਖਿਆ ਜਾ ਸਕਦਾ ਹੈ।

5: **ਸਚਾਈ**: ਕਿਉਂਕਿ ਇਸਤੋਂ ਬਿਨਾਂ ਸਮਾਜ ਦੀ ਸਥਿਰਤਾ ਕਾਇਮ ਨਹੀਂ ਰੱਖੀ ਜਾ ਸਕਦੀ ।

6: ਨਿਆਂ ਸੰਗਤੀ: ਕਿਉਂਕਿ ਇਹ ਸਭ ਦੇ ਬਰਾਬਰੀ ਦੇ ਹੱਕਾਂ ਦੀ ਮਾਲਕੀ ਹੀ ਹੈ ਜਿਹੜੀ ਸਾਨੂੰ ਮਨੁੱਖਤਾ ਦੀ ਅਜ਼ਾਦੀ ਅਤੇ ਖੁਸ਼ਹਾਲੀ ਪ੍ਰਾਪਤ ਕਰਨ ਲਈ ਉਤਸ਼ਾਹਿਤ ਕਰਦੀ ਹੈ ਅਤੇ ਅੱਗੇ ਵੱਲ ਨੂੰ ਧੱਕਦੀ ਹੈ ਅਤੇ ਦਿਮਾਗ ਦੇ ਇਨ੍ਹਾਂ ਮਹਾਨ ਸਦਗੁਣਾਂ ਨਾਲ ਅਸੀਂ ਖੁਸ਼ਹਾਲੀ ਲਈ ਅਵੱਸ਼ਕ ਸਦਗੁਣ, ਜਿਨ੍ਹਾਂ ਨੂੰ ਦਿਲ ਦੇ ਸਦਗੁਣ ਵੀ ਕਿਹਾ ਜਾਂਦਾ ਹੈ, ਨੂੰ ਵੀ ਲਾਜ਼ਮੀ ਜੋੜਾਂਗੇ; ਇਹ ਸਦਗੁਣ ਹਨ : ਅਨੁਰਾਗ ਦੀ ਪ੍ਰਚੰਡਤਾ ਅਤੇ ਹਮਦਰਦੀ ਦੇ ਸੱਚੇ ਸੁੱਚੇ ਜੋਸ਼ ਦੀ ਪ੍ਰਚੰਡਤਾ ਜਾਂ ਇਸਨੂੰ ਪਿਆਰ ਜਿਹਾ ਇੱਕ ਵਧੀਆ ਨਾਮ ਵੀ ਦਿੱਤਾ ਜਾ ਸਕਦਾ ਹੈ; ਕਿਉਂਕਿ ਜੇ ਬੁੱਧੀ ਲੋੜੀਂਦੀ ਰੋਸ਼ਨੀ ਦਿੰਦੀ ਹੈ ਤਾਂ ਇਹ ਸਿਰਫ ਪਿਆਰ ਹੀ ਹੈ ਜੋ ਲੋੜੀਂਦਾ ਜੋਸ਼ ਦੇ ਸਕਦਾ ਹੈ ।

(ਹਿਊਮਨਿਸਟ ਅਤੇ ਰੈਸ਼ਨੇਲਿਸਟ ਵਿੱਚੋ ਧੰਨਵਾਦ ਸਹਿਤ)



# ਦਹਿਸ਼ਤ ਦੇ ਸਹਾਰੇ ਪਲ ਰਿਹਾ ਸਮਾਜ

ਪਿਛਾਂਹ ਖਿੱਚੂ ਕਦਰਾਂ ਕੀਮਤਾਂ ਦੀ ਸਰਦਾਰੀ ਵਾਲੇ ਅਜੋਕੇ ਸਮਾਜ ਦੀ ਅਸਲੀਅਤ ਬਾਰੇ ਪ੍ਰਸਿੱਧ ਇਨਕਲਾਬੀ ਘੁਲਾਟੀਏ ਕਾਮਰੇਡ ਦਰਸ਼ਨ ਦੁਸਾਂਝ ਦੀ ਡਾਇਰੀ ਤੇ ਆਧਾਰਤ ਸੁਖਪਾਲ ਸੰਘੇੜਾ ਦੇ ਨਾਵਲ 'ਇਕ ਦਹਿਸ਼ਤਪਸੰਦ ਦੀ ਡਾਇਰੀ' ਵਿੱਚੋ ਇਕ ਕਾਂਡ 'ਤਰਕਸ਼ੀਲ' ਦੇ ਪਾਠਕਾਂ ਲਈ ਪੇਸ਼ ਕਰ ਰਹੇ ਹਾਂ।

(ਸੰਪਾਦਕੀ ਬੋਰਡ)

ਕੋਈ ਵੀ ਸਮਾਜ ਜਾਂ ਤਾਂ ਤਰਕ ਦੇ ਸਹਾਰੇ ਚਲਦਾ ਹੈ ਤੇ ਜਾਂ ਫਿਰ ਦਹਿਸ਼ਤ ਦੇ। ਸਾਡਾ ਮੌਜੂਦਾ ਸਮਾਜ ਦਹਿਸ਼ਤ ਦੇ ਸਹਾਰੇ ਚੱਲ ਰਿਹਾ ਹੈ। ਇਸ ਸਮਾਜ ਦੀਆਂ ਸਮਾਂ ਵਿਹਾ ਚੁੱਕੀਆਂ ਕਦਰਾਂ ਕੀਮਤਾਂ, ਰੀਤੀ ਰਿਵਾਜ, ਤਰਕਹੀਣ ਖੋਖਲੇ ਵਿਸ਼ਵਾਸ਼ ਸਭ ਦਹਿਸ਼ਤ ਦੇ ਸਹਾਰੇ ਹੀ ਕਾਇਮ ਹਨ। ਦਹਿਸ਼ਤ ਜੋ ਲੋਕਾਂ ਦੀ ਮਾਨਸਿਕਤਾ ਵਿੱਚ ਬਹੁਤ ਡੂੰਘੀਆਂ ਜੜ੍ਹਾਂ ਪਕੜ ਚੁੱਕੀ ਹੈ। ਇਸ ਦਹਿਸ਼ਤ ਦਾ ਸਰੋਤ ਹੈ ਆਰਥਕ ਨਾਂ ਬਰਾਬਰੀ ਅਤੇ ਇਹਨੂੰ ਪੈਦਾ ਕਰਨ ਵਾਲਾ ਤੇ ਕਾਇਮ ਰੱਖਣ ਵਾਲਾ ਗਲਤ ਨਿਜ਼ਾਮ। ਆਪਣੀ ਗੱਲ ਸਪਸ਼ਟ ਕਰਨ ਲਈ ਮੈਂ ਇਕ ਮਿਸਾਲ ਦਿੰਦਾ ਹਾਂ। ਸਾਡਾ ਸਮਾਜ ਜਮਾਤੀ ਸਮਾਜ ਹੈ। ਪੈਦਾਵਾਰ ਦੇ ਸਾਧਨਾਂ ਉੱਪਰ ਮੁੱਠੀ ਭਰ ਅਮੀਰਾਂ ਦਾ ਕਬਜ਼ਾ ਹੈ ਅਤੇ ਇਹ ਲੁਟੇਰੀ ਜਮਾਤ ਮਿਹਨਤਕਸ਼ ਜਮਾਤ ਦੀ ਬੜੇ ਹੀ ਵਹਿਸ਼ੀ ਢੰਗ ਨਾਲ ਲੁੱਟ ਕਰਦੀ ਹੈ। ਇਸ ਦੇਸ਼ ਦੇ 80 ਫੀ ਸਦੀ ਲੋਕ ਗਰੀਬੀ ਦੀ ਲਾਈਨ ਤੋਂ ਵੀ ਥੱਲੇ ਜੀਵਨ ਬਸਰ ਕਰ ਰਹੇ ਹਨ। ਜਿੰਨ੍ਹਾਂ ਨੂੰ ਦੋ ਡੰਗ ਦੀ ਰੋਟੀ ਦੇ ਲਾਲੇ ਪਏ ਰਹਿਣ ਉਨ੍ਹਾਂ ਦਾ ਹੱਥ ਮਹਿੰਗੀਆਂ ਡਾਕਟਰੀ ਸਹੂਲਤਾਂ ਤੱਕ ਕਿਵੇਂ ਪਹੁੰਚ ਸਕਦਾ ਹੈ? ਸਰਕਾਰੀ ਹਸਪਤਾਲ ਭ੍ਰਿਸ਼ਟਾਚਾਰ, ਰਿਸ਼ਵਤਖੋਰੀ ਤੇ ਸਿਫਾਰਸ਼ਬਾਜ਼ੀ ਦੇ ਅੱਡੇ ਹਨ ਤੇ ਉਥੇ ਆਮ ਆਦਮੀ ਦੀ ਹਾਲਤ ਮੇਲੇ ਵਿੱਚ ਚੱਕੀ- ਰਾਹੇ ਜਿਹੀ ਹੋ ਜਾਂਦੀ ਹੈ। ਇਸ ਲਈ ਜਦੋਂ ਵੀ ਕੋਈ ਨਾਂਮੁਰਾਦ ਬਿਮਾਰੀ ਫੈਲੇ ਇਸ ਦੇਸ ਦੇ ਮਿਹਨਤਕਸ ਲੋਕੀਂ ਮੱਖੀਆਂ ਮੱਛਰਾਂ ਦੀ ਮੌਤੇ ਮਾਰੇ ਜਾਂਦੇ ਹਨ। ਤੇ ਬਾਅਦ ਵਿੱਚ ਜੋ ਬਚਦੇ ਹਨ ਉਨ੍ਹਾਂ ਦੇ ਸਰੀਰ ਵਿੱਚ ਸੂਈਆਂ ਚੋਭਣ ਲਈ ਸਰਕਾਰ ਇੱਕ ਹੱਥ ਵਿੱਚ ਵੋਟਾਂ ਦਾ ਡੱਬਾ ਫੜਕੇ ਤੇ ਦੂਜੇ ਹੱਥ ਵਿੱਚ ਟੀਕਿਆਂ ਦਾ ਡੱਬਾ ਫੜਕੇ ਬਾਹਰ ਨਿਕਲਦੀ ਹੈ। ਚੇਚਕ ਵਰਗੀ ਨਾ- ਮੁਰਾਦ ਬਿਮਾਰੀ ਅਮੀਰਾਂ ਦੇ ਘਰਾਂ ਵਿੱਚ ਗਈ ਤਾਂ ਇਹ ਇੱਕ ਬਿਮਾਰੀ ਸੀ, ਇਹਦਾ ਇਲਾਜ ਕੀਤਾ ਗਿਆ। ਇਹੀ ਬਿਮਾਰੀ ਡਾਕਟਰੀ ਸਹੂਲਤਾਂ ਤੋਂ ਵਾਂਝੇ ਗਰੀਬ ਕਾਮਿਆਂ ਦੇ ਘਰਾਂ ਵਿੱਚ ਗਈ ਘਰ- ਘਰ ਲਾਛਾਂ ਵਿਛ ਗਈਆਂ, ਦਹਿਸ਼ਤ ਫੈਲ ਗਈ, ਚੇਚਕ ਇੱਕ ਬਿਮਾਰੀ ਤੋਂ ਚੇਚਕ ਮਾਤਾ ਬਣ ਗਈ- ਇੱਕ ਦੇਵੀ ਅਤੇ ਲੋਕ ਇਸਨੂੰ ਧੂਪ ਧਖਾਓਣ ਲੱਗੇ। ਦੁੱਖਾਂ ਦਲਿੱਦਰਾਂ ਤੇ ਬਿਮਾਰੀਆਂ ਵਿੱਚ ਘਿਰੇ ਲੋਕ ਕੋਈ ਸਹਾਰਾ ਲੱਭਦੇ ਹਨ। ਇਨ੍ਹਾਂ ਦੁੱਖਾਂ, ਦਲਿੱਦਰਾਂ, ਆਰਥਕ ਤੰਗੀਆਂ ਤੇ ਪਰੇਸ਼ਾਨੀਆਂ ਵਿੱਚੋ ਮਾਨਸਿਕ ਬਿਮਾਰੀਆਂ ਵੀ ਪੈਦਾ ਹੁੰਦੀਆਂ ਹਨ। ਨਾ ਤਾਂ ਇਨ੍ਹਾਂ ਮਾਨਸਿਕ ਬਿਮਾਰੀਆਂ ਦੀ ਜੜ੍ਹ ਆਰਥਕ ਨਾਬਰਾਬਰੀ ਦਾ ਕੋਈ ਇਲਾਜ ਹੈ ਇਸ ਨਿਜ਼ਾਮ ਕੋਲ ਤੇ ਨਾ ਹੀ ਇਨ੍ਹਾਂ ਮਾਨਸਿਕ ਰੋਗੀਆਂ ਲਈ ਕੋਈ ਡਾਕਟਰੀ ਸਹੂਲਤ। ਉਚਿਤ ਡਾਕਟਰੀ ਸਹੂਲਤਾਂ ਮੁਹੱਈਆ ਨਾ ਹੋਣ ਦੀ ਸੂਰਤ ਵਿਚ ਹੀ ਇਹ ਸੰਭਵ ਹੋ ਸਕਿਆ ਹੈ ਕਿ ਅੱਜ ਹਰ ਦਸ ਪੰਦਰਾਂ ਪਿੰਡਾਂ ਪਿੱਛੇ ਇੱਕ ਅੱਧਾ ਯੋਗੀ ਸੰਤ ਬਾਬਾ ਵਗੈਰਾ ਵਗੈਰਾ ਜਰੂਰ ਹੈ, ਜਿਹਦਾ ਅੰਨ ਪਾਣੀ ਐਸੇ ਮਾਨਸਿਕ ਰੋਗੀਆਂ ਦੇ ਸਿਰ'ਤੇ ਹੀ ਚਲਦਾ ਹੈ। ਉਹ ਰੋਗੀ ਦੀ ਬਿਮਾਰੀ ਘਰ ਵਿਚ ਮਰ ਗਏ ਕਿਸੇ ਵਿਅਕਤੀ ਨਾਲ ਜੋੜਕੇ ਬਲਦੀ'ਤੇ ਤੇਲ ਪਾ ਦਿੰਦੇ ਹਨ ਤੇ ਕਦੇ ਵੀ ਨਾ ਖਤਮ ਹੋਣ ਵਾਲਾ ਚੱਕਰ ਸ਼ੁਰੂ ਹੋ ਜਾਂਦਾ ਹੈ। ਘਰ ਢਹਿੰਦੇ ਜਾਂਦੇ ਹਨ, ਮਟੀਆਂ ਬਣਦੀਆਂ ਜਾਂਦੀਆਂ ਹਨ, ਮਟੀਆਂ ਵਿਚ ਦੀਵੇ ਜਗਦੇ ਹਨ, ਮਨਾਂ ਦੇ ਹਨੇਰੇ ਹੋਰ ਗਾੜ੍ਹੇ ਹੁੰਦੇ ਹਨ, ਸਾਰੇ ਘਰ ਵਿਚ ਤੇ ਆਂਢ ਗੁਆਂਢ ਦਹਿਸ਼ਤ ਫੈਲ ਜਾਂਦੀ ਹੈ। ਹਕੀਕਤ ਅਗਿਆਨਤਾ ਦੇ ਹਨੇਰੇ ਵਿਚ ਗੁੰਮ ਹੋਕੇ ਰਹਿ ਜਾਂਦੀ ਹੈ।

ਮਨੁੱਖੀ ਮਨ ਉਪਰ ਸੁਝਾਓ ਦਾ ਅਸਰ ਹੁੰਦਾ ਹੈ। ਅਸੀਂ ਬਚਪਨ ਤੋਂ ਹੀ ਭੂਤਾਂ- ਚੁੜੇਲਾਂ ਦੀਆਂ ਕਹਾਣੀਆਂ ਸੁਣ ਰੱਖੀਆਂ ਹੁੰਦੀਆਂ ਹਨ ਤੇ ਜੋ ਸਾਡੇ ਧਾਰਮਿਕ ਵਿਸ਼ਵਾਸ਼ ਤੇ ਆਦੇਸ਼ ਹੁੰਦੇ ਹਨ, ਉਹ ਲਗਾਤਾਰ ਤੇ ਬੜੇ ਸੁਭਾਵਕ ਢੰਗ ਨਾਲ ਸਾਡੇ ਦਿਮਾਗ ਦੀ ਧੁਲਾਈ ਕਰਦੇ ਰਹਿੰਦੇ ਹਨ। ਸੁੱਤਿਆਂ ਜਾਗਦਿਆਂ, ਸੋਚਦਿਆਂ ਬੋਲਦਿਆਂ ਇਹ ਧਾਰਨਾਵਾਂ'ਤੇ ਵਿਸ਼ਵਾਸ਼ ਆਪਣਾ ਕੰਮ ਕਰਦੇ ਰਹਿੰਦੇ ਹਨ। ਇਹੀ ਕਾਰਨ ਹੈ ਕਿ ਜਦੋਂ ਸਾਡੇ ਵਿੱਚੋ ਕੋਈ ਆਪਣਾ ਮਾਨਸਿਕ ਸੰਤੁਲਨ ਗੁਆ ਬੈਠਦਾ ਹੈ ਤਾਂ ਉਹ 'ਭੂਤ ਚਿੰਬੜੇ' ਵਿਅਕਤੀ ਦੀ ਤਰ੍ਹਾਂ ਗੱਲਾਂ ਕਰਦਾ ਹੈ। ਬਦਲੀ ਹੋਈ ਗੈਰ ਸੁਭਾਵਕ ਆਵਾਜ ਵਿਚ ਬੋਲਦਾ ਹੈ। ਇਹੀ ਕਾਰਨ ਹੈ ਕਿ ਜਿੰਨ੍ਹਾਂ ਦੇਸ਼ਾਂ ਵਿਚ ਭੂਤਾਂ ਚੁੜੇਲਾਂ ਦੀਆਂ ਧਾਰਨਾਵਾਂ ਇੰਨੀਆਂ ਪ੍ਰਚੱਲਤ ਨਹੀਂ ਉਥੋਂ ਦੇ ਮਾਨਸਿਕ ਰੋਗੀਆਂ ਨੂੰ ਭੂਤ ਨਹੀਂ ਚੰਬੜਦੇ। 'ਭੂਤ ਚਿੰਬੜਨ' ਵਾਲੀ ਮਾਨਸਿਕ ਬਿਮਾਰੀ ਨੂੰ ਮਨੋ ਵਿਗਿਆਨ ਵਿਚ ਗਲੋਸੋਲੇਲੀਆ ਕਿਹਾ ਜਾਂਦਾ ਹੈ। ਸੋ 'ਭੂਤ ਚਿੰਬੜਨਾ' 'ਹਵਾ ਆਉਣੀ' ਆਦਿ ਕੋਈ ਗੈਬੀ ਤਾਕਤ ਨਹੀਂ ਸਗੋਂ ਦਹਿਸ਼ਤ ਹੈ ਜੋ ਮਨੁੱਖੀ ਮਨ ਵਿਚ ਬਚਪਨ ਤੋਂ ਹੀ ਪਨਪ

ਰਹੀ ਹੁੰਦੀ ਹੈ ਤੇ ਯੋਗ ਹਾਲਤ ਪਾਕੇ ਆਪਣਾ ਰੰਗ ਵਿਖਾ ਦਿੰਦੀ ਹੈ। ਬਾਬਿਆਂ, ਪੀਰਾਂ ਫਕੀਰਾਂ ਦੁਆਰਾ ਦੱਸੇ ਗਏ ਨੁਸਖੇ, ਪੂਜਾ, ਪ੍ਰਾਰਥਨਾ, ਜਾਦੂ ਟੂਣੇ ਆਦਿ ਰਾਹੀਂ ਠੀਕ ਹੋਣਾ ਹਿਪਨੋਟਿਜ਼ਮ ਹੈ, ਵਿਸ਼ਵਾਸ਼ ਹੈ, ਸੁਝਾਓ ਹੈ ਜਿਹਦੇ ਅਧੀਨ ਰੋਗੀ ਠੀਕ ਹੋ ਸਕਦਾ ਹੈ। ਹੋਰ ਬਾਬਿਆਂ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ। ਕੁਝ ਆਦਮੀ ਡੂੰਘੀ ਸਮਾਧੀ ਰਾਹੀਂ ਕਰਿਪਟਸਥੀਸੀਆ ਨਾਮੀ ਬਿਮਾਰੀ ਦਾ ਸ਼ਿਕਾਰ ਹੋ ਜਾਂਦੇ ਹਨ। ਇਸ ਬਿਮਾਰੀ ਦੇ ਰੋਗੀ ਨੂੰ ਪਾਗਲਾਂ ਵਾਲਾ ਵਿਸ਼ਵਾਸ਼ ਹੋ ਜਾਂਦਾ ਹੈ ਕਿ ਉਹ ਗੈਬੀ ਸ਼ਕਤੀ ਵਾਲਾ ਆਦਮੀ ਹੈ। ਅਨਪੜ੍ਹ ਅਤੇ ਭੋਲੇ ਭਾਲੇ ਲੋਕ ਜਦੋਂ ਇਸ ਬਿਮਾਰੀ ਦਾ ਸ਼ਿਕਾਰ ਹੁੰਦੇ ਹਨ ਤਾਂ ਪਾਗਲ ਕਹਾਂਉਂਦੇ ਹਨ। ਕੋਈ ਪੜ੍ਹਿਆ ਲਿਖਿਆ ਚਤੁਰ ਚਲਾਕ ਆਦਮੀ ਇਸ ਬਿਮਾਰੀ ਦਾ ਸ਼ਿਕਾਰ ਹੋਏ ਤਾਂ ਉਹ ਕੁਝ ਇਕ ਹੱਥ ਫੇਰੀਆਂ, ਦਾਅਵਿਆਂ ਤੇ ਧੋਖਿਆਂ ਵਿਚ ਮੁਹਾਰਤ ਹਾਸਲ ਕਰਕੇ ਸਾਈਂ ਬਾਬਾ ਜਾਂ ਕੋਈ ਛੋਟਾ ਮੋਟਾ ਲੋਕਲ ਬਾਬਾ ਬਣਕੇ ਬੈਠ ਜਾਂਦਾ ਹੈ। ਇਨਾਂ ਵਿੱਚੋਂ ਕੁੱਝ ਇਕ ਬੁੱਧੀਮਾਨ ਬਾਬੇ ਜੋ ਰਾਸ਼ਟਰੀ ਜਾਂ ਅੰਤਰਰਾਸ਼ਟਰੀ ਪ੍ਰਸਿੱਧੀ ਦੇ ਮਾਲਕ ਬਣ ਜਾਂਦੇ ਹਨ, ਉਨ੍ਹਾਂ ਨੂੰ ਅਕਸਰ ਪਤਾ ਹੁੰਦਾ ਹੈ ਕਿ ਉਨਾਂ ਦਾ ਸਾਰਾ ਜੁਗਾੜ ਛਲ ਉਪਰ ਖੜ੍ਹਾ ਹੈ। ਸੋ ਇਹ ਸੰਤ ਬਾਬੇ ਪੀਰ ਫਕੀਰ ਪੂਜਾ ਦੇ ਲਾਇਕ ਨਹੀਂ। ਇਨ੍ਹਾਂ ਦੀ ਅਸਲੀ ਜਗ੍ਹਾ ਪਾਗਲਖਾਨਿਆਂ ਵਿਚ ਹੈ ਜਾਂ ਜੇਲ੍ਹਾਂ ਵਿਚ। ਪਰ ਵਿਗਿਆਨਕ ਗਿਆਨ ਤੋਂ ਕੋਰੇ ਅਤੇ ਅੰਧ ਵਿਸ਼ਵਾਸ਼ਾਂ ਦੇ ਹਨੇਰੇ ਵਿਚ ਘਿਰੇ ਲੋਕ, ਡਾਕਟਰੀ ਸਹੂਲਤਾਂ ਤੋਂ ਵਾਂਝੇ ਬੇਸਹਾਰਾ ਲੋਕ, ਦੁੱਖਾਂ ਬਿਮਾਰੀਆਂ ਦੇ ਕੁਚਲੇ ਹੋਏ ਲੋਕ, ਦਹਿਸ਼ਤ ਅਧੀਨ ਆਕੇ ਸੰਤਾਂ ਬਾਬਿਆਂ ਪੀਰਾਂ ਫਕੀਰਾਂ ਪਖੰਡੀਆਂ ਦੀ ਸੇਵਾ ਵਿਚ ਆਪਣਾ ਬਹੁਤ ਕੁੱਝ ਲੁਟਾਈ ਜਾ ਰਹੇ ਹਨ। ਜੇ ਉਨ੍ਹਾਂ ਨੇ ਬਾਬਿਆਂ ਨੂੰ ਨਾ ਮੰਨਿਆ, ਚੜ੍ਹਾਵਾ ਨਾ ਚੜ੍ਹਾਇਆ, ਤਵੀਤ ਨਾ ਬਨ੍ਹਾਇਆ ਜਾਂ ਮਟੀ ਨਾ ਬਣਾਈ ਆਦਿ ਆਦਿ ਤਾਂ ਉਨ੍ਹਾਂ ਦਾ ਬੇੜਾ ਗਰਕ ਹੋ ਜਾਏਗਾ। ਇਸ ਤਰ੍ਹਾਂ ਦੀ ਦਹਿਸ਼ਤ ਹੈ ਉਨ੍ਹਾਂ ਵਿਚ। ਉਹ ਆਪਣੇ ਆਲੇ ਦੁਆਲੇ ਵਾਪਰੀਆਂ ਦੁਖਦਾਈ ਘਟਨਾਵਾਂ ਨੂੰ ਬਿਨਾਂ ਕਿਸੇ ਤਰਕ ਦੇ, ਬਿਨਾਂ ਅਸਲੀ ਕਾਰਨਾਂ ਦੀ ਪੜਤਾਲ ਕੀਤਿਆਂ, ਮਟੀ ਨਾ ਬਣਾਓਣ, ਬਾਬਿਆਂ ਨੂੰ ਨਾ ਮੰਨਣ, ਚੜ੍ਹਾਵਾ ਨਾ ਚੜ੍ਹਾਓਣ ਆਦਿ ਨਾਲ ਜੋੜ ਲੈਂਦੇ ਹਨ ਤੇ ਇੰਝ ਹੋਰ ਦਹਿਲ ਜਾਂਦੇ ਹਨ।

ਮੌਤ ਦੀ ਬੜੀ ਦਹਿਸ਼ਤ ਹੁੰਦੀ ਹੈ। ਦੂਜਿਆਂ ਦੀ ਮੌਤ ਬਾਰੇ ਸੋਚਣਾ ਅਸਾਨ ਹੈ। ਪਰ ਰੋਜ਼ਾਨਾ ਜਿੰਦਗੀ ਦੇ ਕਾਰ ਵਿਹਾਰ ਵਿਚ ਘਿਰਿਆ ਆਦਮੀ ਆਪਣੀ ਮੌਤ ਬਾਰੇ ਕਿੰਨੀ ਕੁ ਵਾਰੀ ਤਾਂ ਕਿੰਨਾ ਕੁ ਸੋਚਦਾ ਹੈ? ਮੌਤ? ਜਦੋਂ ਆਦਮੀ ਮਿੱਟੀ ਵਿਚ ਮਿਲ ਜਾਏਗਾ, ਕੁਝ ਨਹੀ ਬਚੇਗਾ- ਆਪ ਮਰੇ ਜੱਗ ਪਰਲੋ। ਮੌਤ ਤੋਂ ਬਾਅਦ ਜਿੰਦਗੀ ਦਾ ਝਲਕਾਰਾ ਅੰਨ੍ਹੇ ਨੂੰ ਦੋ ਅੱਖਾਂ ਮਿਲਣ ਵਰਗਾ ਹੈ। ਕੌਣ ਨਹੀਂ ਪਸੰਦ ਕਰੇਗਾ ਮੌਤ ਤੋਂ ਬਾਅਦ ਵੀ ਜਿਉਂਦਾ ਰਹਿਣਾ? ਮੌਤ ਤੋਂ ਬਾਅਦ ਜਿੰਦਗੀ ਦਾ ਸਬਜ਼ਬਾਗ ਰੱਬ ਦੇ ਸੰਕਲਪ ਦੁਆਰਾ ਦਿਖਾਇਆ ਜਾਂਦਾ ਹੈ। ਸੋ ਮੌਤ ਦੀ ਦਹਿਸ਼ਤ ਤੋਂ ਭੌਂਜਿਆ ਮਨੁੱਖ ਵੀ ਰੱਬ ਦੀ ਹੋਂਦ ਦੇ ਵਿਸ਼ਵਾਸ਼ ਵਿਚ ਜਾ ਗਿਰਦਾ ਹੈ। ਵਿਸ਼ਵਾਸ ਹੈ, ਦਹਿਸ਼ਤ ਹੈ, ਤਰਕ ਨਹੀਂ। ਰੱਬ ਨੂੰ ਮੰਨਣ ਵਾਲ ਆਮ ਲੋਕ 'ਰੱਬ ਹੈ ਜਾਂ ਨਹੀਂ' ਦੇ ਦਾਰਸ਼ਨਿਕ ਖਿਆਲ ਤੋਂ ਬਹੁਤ ਦੂਰ ਹਨ। ਉਨ੍ਹਾਂ ਨੂੰ ਨਹੀਂ ਪਤਾ ਕਿ ਰੱਬ ਦੀ ਹੋਂਦ ਨੂੰ ਮੰਨਣ ਜਾ ਨਾ ਮੰਨਣ ਦਾ ਕੀ ਅਰਥ ਹੈ। ਉਹ ਰੱਬ ਕੋਲ ਗਿਆਨ ਜਾਂ ਤਰਕ ਦੇ ਰਸਤਿਉਂ ਨਹੀਂ, ਦਹਿਸ਼ਤ ਦੇ ਰਸਤਿਉਂ ਆਏ ਹਨ। ਇਹ ਵੱਖਰੀ ਗੱਲ ਹੈ ਕਿ ਦਹਿਸ਼ਤ ਨੂੰ ਸ਼ਰਧਾ ਦੇ ਕੱਪੜੇ ਪਹਿਨਾ ਲਏ ਜਾਂਦੇ ਹਨ। ਇਸ ਤਰ੍ਹਾਂ ਦੀ ਦਹਿਸ਼ਤ ਉਪਰ ਹੀ ਖੜ੍ਹਾ ਹੈ ਹਿੰਦੋਸਤਾਨ ਵਿਚਲੇ ਧਰਮਾਂ ਦਾ ਸਿਲਸਿਲਾ। ਹਾਲਾਂ ਕਿ ਅੱਛਾ ਜਾਂ ਬੁਰਾ, ਠੀਕ ਜਾਂ ਗਲਤ, ਹਰ ਧਰਮ ਦਾ ਆਪਣਾ ਇਕ ਫਲਸਫਾ ਹੈ, ਇਕ ਸੋਚ ਹੈ ਪਰ ਸਾਡੇ ਸਮਾਜ ਵਿਚ ਆਮ ਸ਼ਰਧਾਲੂ ਤੋਂ ਲੋਕ ਆਗੂ ਸਫਾਂ ਤੱਕ ਸਾਰਾ ਧਰਮ ਅੰਧ ਵਿਸ਼ਵਾਸ਼ ਤੇ ਦਹਿਸ਼ਤ ਦੇ ਸਹਾਰੇ ਚਲਦਾ ਹੈ ਅਤੇ ਇਸ ਚੱਲ ਚਲਾਈ ਵਿਚ ਫਲਸਫੇ ਜਾਂ ਤਰਕ ਦਾ ਰੋਲ ਨਾ ਹੋਣ ਦੇ ਬਰਾਬਰ ਹੈ। ਮਿਸਾਲ ਦੇ ਤੌਰ 'ਤੇ ਹਿੰਦੂ ਧਰਮ ਵਿਚ ਬਥੇਰੇ ਮਿਲ ਜਾਣਗੇ ਜੋ ਕਿਤੇ ਸ਼ਿਵ ਦੀ ਦਹਿਸ਼ਤ ਅਧੀਨ ਹਨ ਤੇ ਕਿਤੇ ਸ਼ਿਵ ਸੈਨਾ ਦੀ ਦਹਿਸ਼ਤ ਪਾਈ ਫਿਰਦੇ ਹਨ। ਪਰ ਕਿੰਨੇ ਕੁ ਹਨ ਜਿੰਨ੍ਹਾਂ ਨੇ ਵੇਦਾਂ ਦੀ ਪੜ੍ਹਾਈ ਕੀਤੀ ਹਵੇ ਤੇ ਮਨੁੱਖ ਦੇ ਹੁਣ ਤੱਕ ਦੇ ਗਿਆਨ ਦੇ ਸੰਦਰਭ ਵਿਚ ਤਰਕਸ਼ੀਲ ਬਹਿਸ ਕਰਕੇ ਆਪਣੇ ਧਰਮ ਦੇ ਫਲਸਫੇ ਦੀ ਪੈਰਵਾਈ ਕਰ ਸਕਣ। ਨਾ ਹੋਣ ਬਰਾਬਰ। ਇਸੇ ਤਰ੍ਹਾਂ ਸਿੱਖ ਧਰਮ ਵਿਚ ਵੀ ਅਨੇਕਾਂ ਹਨ ਜੋ ਗੁਰੂ ਗਰੰਥ ਸਾਹਿਬ ਦਾ ਨਾਮ ਲੈਕੇ ਮਰ ਮਿਟਣ ਲਈ ਤਿਆਰ ਹੋ ਜਾਂਦੇ ਹਨ ਪਰ ਕਿੰਨੇ ਕੁ ਹਨ ਜਿੰਨ੍ਹਾਂ ਨੇ ਗੁਰੂ ਗਰੰਥ ਸਾਹਿਬ ਦਾ ਅਧਿਐਨ ਕਰਕੇ ਉਸ ਵਿਚਲੇ ਤਰਕ ਨੂੰ ਘੋਖਣ ਦੀ ਕੋਸ਼ਿਸ਼ ਕੀਤੀ ਹੋਵੇ? ਅਨੇਕਾਂ ਹਨ ਜੋ ਸਿੱਖ ਧਰਮ ਤੇ ਬਹਿਸ ਦੌਰਾਨ ਯੱਕ ਦਮ ਹੀ ਟੌਪ ਗੇਅਰ ਵਿਚ ਪੈ ਜਾਂਦੇ ਹਨ ਅਤੇ ਵੱਢਣ ਨੂੰ ਪੈਂਦੇ ਹਨ ਪਰ ਕਿੰਨੇ ਕੁ ਹਨ ਜਿੰਨਾਂ ਨੇ ਸਿੱਖ ਲਹਿਰ ਦੇ ਇਤਿਹਾਸ ਦਾ ਅਧਿਐਨ ਕੀਤਾ ਹੋਵੇ, ਸਿੱਖ ਲਹਿਰ ਦੇ ਫਲਸਫੇ ਬਾਰੇ ਸੰਜੀਦਾ ਬਹਿਸ ਕਰ ਸਕਣ?

ਹੋਰ ਤਾਂ ਹੋਰ ਇਸ ਸਮਾਜ ਵਿਚ ਮਨੁੱਖੀ ਨਸਲ ਦੀ ਉਤਪਤੀ ਹੀ ਦਹਿਸ਼ਤ ਅਧੀਨ ਹੁੰਦੀ ਹੈ। ਸਮਾਜ ਦਾ ਸਭ ਤੋਂ ਮੁਢਲਾ ਅਤੇ ਮਨੁੱਖ ਦੀ ਨਸਲ ਨੂੰ ਕਾਇਮ ਰੱਖਣ ਵਾਲਾ ਰਿਸ਼ਤਾ ਹੈ ਪਤੀ- ਪਤਨੀ ਦਾ ਰਿਸ਼ਤਾ। ਇਹ ਰਿਸ਼ਤਾ ਵੀ ਦਹਿਸ਼ਤ ਅਧੀਨ ਹੀ ਕਾਇਮ ਕੀਤਾ ਜਾਂਦਾ ਹੈ। ਮਾਂ ਬਾਪ ਦੀ ਜਗੀਰੂ ਇੱਜ਼ਤ ਦੀ ਦਹਿਸ਼ਤ, ਲੋਕਾਂ ਵਿਚ ਨੱਕ ਕੱਟੇ ਜਾਣ ਦੀ ਦਹਿਸ਼ਤ, ਜਗੀਰੂ ਕਦਰਾਂ ਕੀਮਤਾਂ ਦੀ ਦਹਿਸ਼ਤ ਇਸੇ ਦਹਿਸ਼ਤ ਅਧੀਨ ਮਾਪੇ ਆਪਣੀ ਲੜਕੀ ਲਈ ਪਤੀ ਦੀ ਚੋਣ ਕਰਦੇ ਹਨ ਪਤੀ ਸੰਗ ਜਿੰਦਗੀ ਬਿਤਾਓਣੀ ਹੈ ਲੜਕੀ ਨੇ ਪਰ ਚੋਣ ਹੈ ਮਾਪਿਆਂ ਦੀ। ਇਸੇ ਜਾਗੀਰੂ ਦਹਿਸ਼ਤ ਅਧੀਨ ਲੜਕੀ ਉਸ ਅਜਨਬੀ ਨਾਲ ਜਿੰਦਗੀ ਗੁਜਾਰਨ ਚਲੀ ਜਾਂਦੀ ਹੈ। ਪਤੀ- ਪਤਨੀ ਦੇ ਰਿਸ਼ਤੇ ਵਿਚ ਬੱਝੀ ਹੋਈ ਔਰਤ ਸਹੁਰੇ ਘਰ ਵਿਚ ਅਕਸਰ ਦਹਿਸ਼ਤ ਅਧੀਨ ਹੀ ਜਿੰਦਗੀ ਗੁਜਾਰਦੀ ਹੈ। ਸੌਣ ਵਾਲੇ ਕਮਰੇ ਵਿਚ ਉਸ ਨਾਲ ਜੋ ਵਾਪਰਦਾ ਹੈ ਉਹ ਪਿਆਰ ਘੱਟ ਹੁੰਦਾ ਹੈ ਤੇ ਬਲਾਤਕਾਰ ਜ਼ਿਆਦਾ। ਸਮਾਜ ਦੀ ਬਹੁ ਗਿਣਤੀ ਐਸੇ ਮਨਜ਼ੂਰਸ਼ੁਦਾ ਬਲਾਤਕਾਰਾਂ ਦਾ ਹੀ ਨਤੀਜਾ ਹੈ। ਇਸ ਦੇਸ਼ ਦੀ ਅੱਧੀ ਅਬਾਦੀ ਔਰਤਾਂ ਲਈ ਘਰਾਂ ਦੀਆਂ ਚਾਰ ਦੀਵਾਰੀਆਂ ਦਹਿਸ਼ਤ ਪਸੰਦਾਂ ਦੁਆਰਾ ਸਦੀਆਂ ਤੋਂ ਅਗਵਾ ਕੀਤੇ ਕਿਸੇ ਹਵਾਈ ਜ਼ਹਾਜ਼ ਵਰਗੀਆਂ ਹੀ ਹਨ।

ਕਿਹਾ ਜਾਂਦਾ ਹੈ ਕਿ ਬੱਚੇ ਦੇਸ਼ ਕੌਮ ਦਾ ਭਵਿੱਖ ਹਨ। ਦੇਸ਼ ਕੌਮ ਦਾ ਇਹ ਭਵਿੱਖ ਦਹਿਸ਼ਤ ਵਿਚ ਹੀ ਪਲਦਾ ਹੈ। ਇਕ ਸਕੂਲੀ ਬੱਚੇ ਲਈ ਉਹਦਾ ਅਧਿਆਪਕ ਕਿਸੇ ਪੁਲਸੀਏ ਤੋਂ ਵੀ ਵੱਧ ਭਿਆਨਕ ਸ਼ੈਅ ਹੁੰਦਾ ਹੈ। ਕਿਸੇ ਪ੍ਰਾਇਮਰੀ, ਮਿਡਲ ਜਾਂ ਹਾਈ ਸਕੂਲ ਵਿਚ ਜਾਕੇ ਵੇਖ ਲਓ, ਬੱਚਿਆਂ ਦੇ ਕੁੱਟ ਕੁਟਾਪਾ ਹੁੰਦਾ ਦੇਖਕੇ ਇੰਝ ਜਾਪਦਾ ਹੈ ਕਿ ਜਿਵੇਂ ਉਹ ਸਕੂਲ ਨਾ ਹੋਕੇ ਕੋਈ ਪੁਲਸ ਥਾਣਾ ਹੋਵੇ। ਮੈਂ ਆਪਣੇ ਇਕ ਦੋਸਤ ਨੂੰ ਜਾਣਦਾ ਹਾਂ ਜੋ ਇਸ ਦਹਿਸ਼ਤ ਨੂੰ ਹੰਢਾਕੇ ਆਪਣੀ ਪੜ੍ਹਾਈ ਪੂਰੀ ਕਰ ਗਿਆ ਤੇ ਅੱਜ ਕੱਲ੍ਹ ਉਹਦਾ ਨਾਮ ਦੁਨੀਆਂ ਦੇ ਆਹਲਾ ਦਰਜੇ ਦੇ ਵਿਗਿਆਨੀਆਂ ਵਿਚ ਸ਼ਾਮਲ ਹੈ। ਮੈਂ ਆਪਣੇ ਉਸੇ ਦੋਸਤ ਦੇ ਛੋਟੇ ਭਰਾ ਨੂੰ ਵੀ ਜਾਣਦਾ ਹਾਂ ਜੋ ਇਸ ਦਹਿਸ਼ਤ ਨੂੰ ਨਾ ਹੰਢਾ ਸਕਿਆ ਤੇ ਸਕੂਲ ਛੱਡ ਗਿਆ। ਬਹੁਤ ਬੱਚੇ ਹਨ ਜੋ ਮੇਰੇ ਉਸ ਦੋਸਤ ਦੇ ਭਰਾ ਵਾਂਗ ਹੀ ਸਕੂਲ ਛੱਡ ਜਾਂਦੇ ਹਨ ਤੇ ਇਹ ਦਹਿਸ਼ਤ ਪਤਾ ਨਹੀਂ ਕਿੰਨੇ ਸੰਭਾਵਿਤ ਵਿਗਿਆਨੀਆਂ, ਬੁੱਧੀ ਜੀਵੀਆਂ ਦਾ ਜਨਮ ਤੋਂ ਪਹਿਲਾਂ ਹੀ ਗਲਾ ਘੁੱਟ ਦਿੰਦੀ ਹੈ।

ਸੋ ਸਾਡੇ ਸਮਾਜ ਦੀਆਂ ਕਦਰਾਂ ਕੀਮਤਾਂ, ਤੌਰ ਤਰੀਕੇ ਰੀਤੀ ਰਿਵਾਜ, ਧਾਰਮਿਕ ਅੰਧ ਵਿਸ਼ਵਾਸ਼ ਸਭ ਦਹਿਸ਼ਤ ਉਪਰ ਅਧਾਰਿਤ ਹਨ ਨਾ ਕਿ ਤਰਕ ਉਪਰ। ਇਹ ਦਹਿਸ਼ਤ ਜਗੀਰੂ ਸਮਾਜ ਦਾ ਇਕ ਅੰਗ ਹੈ, ਇਕ ਲੱਛਣ, ਇਕ ਨਤੀਜਾ ਹੈ। ਦਹਿਸ਼ਤ ਦਾ ਇਹ ਆਧਾਰ ਲੁਟੇਰੀ ਜਮਾਤ ਦੇ ਬਹੁਤ ਸੂਤ ਬਹਿੰਦਾ ਹੈ। ਜੋ ਲੋਕ ਧਾਰਮਿਕ ਅੰਧਵਿਸ਼ਵਾਸ਼ਾਂ ਤੇ ਵਹਿਮਾਂ ਭਰਮਾਂ ਦੇ ਹਨੇਰੇ ਵਿਚ ਜੀਅ ਰਹੇ ਹੋਣ ਉਨ੍ਹਾਂ ਨੂੰ ਲੁੱਟਣਾ ਬਹੁਤ ਆਸਾਨ ਹੁੰਦਾ ਹੈ। ਲੁਟੇਰੀ ਜਮਾਤ ਇਸ ਹਨੇਰੇ ਦਾ ਖੂਬ ਫਾਇਦਾ ਉਠਾਉਂਦੀ ਹੈ। ਉਹ ਲੋਕਾਂ ਦੇ ਧਾਰਮਿਕ ਜਜ਼ਬਾਤ ਉਭਾਰ ਕ ਵੋਟਾਂ ਪ੍ਰਾਪਤ ਕਰਦੀ ਹੈ। ਦਹਿਸ਼ਤ ਦੇ ਆਦੀ ਹੋ ਗਏ ਲੋਕਾਂ ਨੂੰ ਦਬਾਈ ਰੱਖਣ ਲਈ ਸਰਕਾਰੀ ਮਸ਼ੀਨਰੀ ਦੀ ਦਹਿਸ਼ਤ ਪਾਈ ਰੱਖਦੀ ਹੈ। ਇਸ ਦੇਸ਼ ਦੇ ਮੰਤਰੀ, ਮੁੱਖ ਮੰਤਰੀ ਤੇ ਅਫਸਰੀ ਲਾਣਾ ਇੰਨੀ ਕੁ ਲਿਆਕਤ ਤੇ ਰੁਚੀਆਂ ਦਾ ਮਾਲਕ ਹੈ ਕਿ ਜੇ ਸਾਡਾ ਸਮਾਜ ਤਰਕਸ਼ੀਲ ਸਮਾਜ ਹੋਵੇ ਤਾਂ ਇਨ੍ਹਾਂ ਵਿਚੋ ਕੁੱਝ ਜੇਲ੍ਹਾਂ ਵਿਚ ਹੋਣ ਤੇ ਕੁੱਝ ਘਾਹ ਖੋਤਣ। ਪਰ ਸਮਾਜ ਨੂੰ ਤਰਕਸ਼ੀਲ ਕਰਨ ਦਾ ਕੰਮ ਇਸ ਗਲਤ ਨਿਜ਼ਾਮ ਨੂੰ ਮੁੱਢੋਂ ਸੁੱਢੋਂ ਬਦਲ ਸੁੱਟਣ ਦੇ ਕਮ ਨਾਲ ਜੁੜਿਆ ਹੋਇਆ ਹੈ।

ਵੈਸੇ ਤਾਂ ਜਮਾਤਾਂ ਵਿਚ ਵੰਡੇ ਹਰ ਸਮਾਜ ਵਿਚ ਦਹਿਸ਼ਤ ਦਾ ਵਿਸ਼ੇਸ਼ ਰੋਲ ਹੁੰਦਾ ਹੈ ਪਰ ਵੱਖ-ਵੱਖਰੇ ਸਮਾਜ ਵਿਚ ਇਹਦੀ ਘੱਟ ਜਾਂ ਵੱਧ ਮਹੱਤਤਾ ਹੋ ਸਕਦੀ ਹੈ। ਮਿਸਾਲ ਵਜੋਂ ਗੁਲਾਮਦਾਰੀ ਸਮਾਜ ਵਿਚ ਦਹਿਸ਼ਤ ਹੀ ਦਹਿਸ਼ਤ ਸੀ। ਜਗੀਰੂ ਸਮਾਜ ਵਿਚ ਦਹਿਸ਼ਤ ਦਾ ਆਧਾਰ ਹੈ ਤੇ ਇਸ ਆਧਾਰ ਉਪਰ ਖੜ੍ਹੇ ਹਨ ਕੁੱਝ ਵਿਸ਼ਵਾਸ਼, ਕੁੱਝ ਭਰਮ, ਜੋ ਲੋਕਾਂ ਨੂੰ ਹਨੇਰੇ ਵਿਚ ਸੁੱਟੀ ਰੱਖਦੇ ਹਨ। ਇਸੇ ਤਰ੍ਹਾਂ ਸਰਮਾਏਦਾਰੀ ਸਮਾਜ ਵਿਚ ਵੀ ਦਹਿਸ਼ਤ ਦਾ ਇੱਕ ਰੋਲ ਹੈ।

ਚਾਹੇ ਤਾਦਾਦ ਵਿਚ ਉਨਾ ਨਹੀਂ ਜਿੰਨਾ ਜਗੀਰੂ ਸਮਾਜ ਵਿਚ। ਸੋ ਜਗੀਰੂ ਕਦਰਾਂ ਕੀਮਤਾਂ ਦੇ ਝੰਡਾ ਬਰਦਾਰ ਖੜ੍ਹੇ ਤੇੜ ਜਗੀਰੂ ਤੁਰਲਿਆਂ ਵਾਲੇ, ਵੱਡੇ ਨੱਕਾਂ ਵਾਲੇ, ਧਾਗਿਆਂ ਤਵੀਤਾਂ ਵਾਲੇ, ਸੰਤ ਬਾਬੇ, ਪੀਰ ਫਕੀਰ ਸਭ ਦਹਿਸ਼ਤਵਾਦੀ ਹਨ ਜ ਸਮਾਜ ਵਿਚ ਦਹਿਸ਼ਤ ਫੈਲਾਈ ਰੱਖਦੇ ਹਨ।

ਸਮਾਜਿਕ ਦਹਿਸ਼ਤਵਾਦ ਮੁਰਦਾਬਾਦ। ਤਰਕਸ਼ੀਲ ਸੋਚਣੀ ਜਿੰਦਾਬਾਦ।

☆ ☆ ☆

(ਸਫ਼ਾ ਨੰ: 30 ਦੀ ਬਾਕੀ)

ਮਾਮੂਲੀ ਤਬਦੀਲੀ ਵੀ ਕੁੱਝ ਘਟਨਾਵਾਂ ਦੀ ਲੜੀ ਹਰਕਤ ਵਿਚ ਲਿਆ ਸਕਦੀ ਹੈ ਜੋ ਰੈਡ ਟਾਇਡ ਨੂੰ ਜਨਮ ਦਿੰਦੀ ਹੈ। ਇਸ ਨਾਲ ਸੂਖਮ ਜੀਵਾਂ ਦਾ ਵਿਸਫੋਟ ਹੁੰਦਾ ਹੈ ਜੋ ਮੱਛੀਆਂ ਅਤੇ ਹੋਰ ਸਮੁੰਦਰੀ ਜੀਵਨ ਨੂੰ ਤਬਾਹ ਕਰਦੇ ਹਨ। ਜਦੋਂ ਕਿ ਰਸਾਇਣੀ ਔਰਗੈਨਿਕ ਨਮਕਾਂ ਦੀ ਘਣਤਾ ਸਮੁੰਦਰ ਵਿਚ ਕਾਫੀ ਇਕਸਾਰ ਜਿਹੀ ਰਹਿੰਦੀ ਹੈ ਪਰ ਘੁਲੇ ਹੋਏ ਔਰਗੈਨਿਕ ਪਦਾਰਥਾਂ ਦੀ ਮਾਤਰਾ ਇਕ ਥਾਂ ਤੋਂ ਦੂਜੀ ਥਾਂ ਤੱਕ ਬਹੁਤ ਭਿੰਨ ਹੋ ਸਕਦੀ ਹੈ। ਸਮੁੰਦਰੀ ਪਾਣੀ ਦਾ ਜੀਵ ਸਬੰਧੀ ਸੁਭਾ ਦੋ ਕਿਲੋਮੀਟਰ ਤੋਂ ਵੀ ਘੱਟ ਦੂਰ ਸਥਿਤ ਦੋ ਥਾਵਾਂ ਤੇ ਬਹੁਤ ਜ਼ਿਆਦਾ ਅਲੱਗ ਹੋ ਸਕਦਾ ਹੈ।

(ਬਾਕੀ ਅਗਲੇ ਅੰਕ ਵਿਚ)

(ਸਫਾ37 ਦਾ ਬਾਕੀ)

ਵਜੋਂ ਫੇਫੜਿਆਂ, ਦਿਲ ਅਤੇ ਆਂਦਰਾਂ ਵਿਚ ਹੋਰ ਰਿਸੈਂਪਟਰ ਲੱਭ ਗਏ ਹਨ। ਉਹ ਇਹ ਪਤਾ ਕਰਨ ਲਈ ਕਿ ਉਚਾਈਆਂ ਉੱਤੇ ਵਧੇਰ ਬੀਮਾਰ ਕੌਣ ਹੁੰਦੇ ਹਨ, ਇਕ ਸਕਰੀਨਿੰਗ ਟੈਸਟ ਵਿਕਸਿਤ ਕਰਨ ਦਾ ਯਤਨ ਕਰ ਰਿਹਾ ਹੈ। (ਸਾਡੇ ਵਿਗਿਆਨੀ 'ਚੋਂ ਧੰਨਵਾਦ ਸਹਿਤ)

ਤਰਕਸ਼ੀਲ ਲਹਿਰ ਨਾਲ ਹੱਢੀਂ ਹੰਢਾਏ ਪਲਾਂ ਦੀ ਦਾਸਤਾਨ-5

# .......ਆਖਿਰ ਤਰਕ ਦੀ ਜਿੱਤ ਹੋਈ

ਰਾਮ ਸਵਰਨ

ਕਿਸਮਤ-ਕਰਮਾਂ ਦਾ ਅਧਿਆਤਮਵਾਦੀ ਫਲਸਫਾ ਰਾਜ ਕਰਨ ਵਾਲਿਆਂ ਦੇ ਹਿਤਾਂ ਦੀ ਰਖਵਾਲੀ ਕਰਦਾ ਹੈ। ਇਸ ਲਈ ਤਰਕਸ਼ੀਲਤਾ ਦਾ ਪ੍ਰਚਾਰ ਲੁੱਟ 'ਤੇ ਆਧਾਰਿਤ ਰਾਜ-ਪ੍ਰਬੰਧ ਦੇ ਕਲ-ਪੁਰਜ਼ਿਆ ਨੂੰ ਰੜਕਦਾ ਹੈ। ਧਰਮ ਦੇ ਨਾਂ 'ਤੇ, ਵਹਿਮਾਂ-ਅੰਧਵਿਸ਼ਵਾਸ਼ਾਂ ਦੇ ਸਹਾਰੇ ਜਿੰਦਗੀ ਦੀਆਂ ਸਭ ਸਹੂਲਤਾਂ ਦਾ ਆਨੰਦ ਮਾਨਣ ਵਾਲੇ ਪੂਜੀਵੀਆਂ ਨੂੰ ਵੀ ਤਕਰਸ਼ੀਲਤਾ ਨਾਲ ਮੁੱਢ ਤੋਂ ਹੀ ਸਾੜਾ ਹੈ। ਤਰਕਸ਼ੀਲ ਲਹਿਰ ਦੇ ਪਿਛਲੇ 15 ਸਾਲਾਂ ਦਾ ਇਤਿਹਾਸ ਗਵਾਹ ਹੈ ਕਿ ਪੰਜਾਬ ਦੇ ਤਰਕਸ਼ੀਲਾਂ ਨੇ ਆਪਣੇ ਕੰਮ ਕਾਜ ਨਾਲ ਸਮਾਜ ਦੇ ਹਰ ਵਰਗ ਨੂੰ ਪ੍ਰਭਾਵਿਤ ਕਰਨ ਦੇ ਨਾਲ ਨਾਲ ਚੰਗੇਰੀਆਂ ਕਦਰਾਂ ਕੀਮਤਾਂ ਨੂੰ ਵੀ ਕਾਇਮ ਰੱਖਿਆ ਹੈ। ਫਿਰ ਵੀ ਤਬਦੀਲੀ ਨਾਲ ਖਾਰ ਖਾਣ ਵਾਲੇ ਤੇ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈਕੇ ਭਰਮ ਜਾਲ ਨੂੰ ਬਣਾਈ ਰੱਖਣ ਲਈ ਯਤਨਸ਼ੀਲ ਲੋਕ ਤਰਕਸ਼ੀਲਾਂ ਖਿਲਾਫ ਪ੍ਰਚਾਰ ਦਾ ਕੋਈ ਵੀ ਮੌਕਾ ਅਜਾਂਈਂ ਨਹੀਂ ਜਾਣ ਦਿੰਦੇ। ਦੂਰ-ਦੁਰਾਡੇ ਅਗਿਆਨਤਾ ਦੇ ਚੱਕਰਵਿਊ ਵਿੱਚ ਫਸੇ ਪਛੜੇ ਪਿੰਡਾਂ ਵਿੱਚ ਤਾਂ ਤਰਕਸ਼ੀਲ ਵਰਕਰਾਂ ਨੂੰ ਹੋਰ ਵੀ ਸਮੱਸਿਆ ਆਉਂਦੀ ਹੈ। ਕਈ ਵਾਰ ਆਪਣੇ ਤਰਕਸ਼ੀਲ ਵਿਚਾਰਾਂ ਦਾ ਮੁੱਲ ਵੀ ਤਾਰਨਾ ਪੈਂਦਾ ਹੈ।

ਪਿਛਲੇ ਸਾਲ ਜਲਾਲਾਬਾਦ(ਪੱਛਮੀ) ਇਕਾਈ ਦੇ ਸਰਗਰਮ ਮੈਂਬਰ ਡਾ:ਰਣਜੀਤ ਨੂੰ ਆਪਣੇ ਪਿੰਡ ਮੋਠਾਂਵਾਲਾ ਵਿਖੇ ਨਿਵੇਕਲੀ ਸਮੱਸਿਆ ਦਾ ਸਾਹਮਣਾ ਕਰਨਾ ਪਿਆ। ਪਰ ਲਹਿਰ ਨੂੰ ਪ੍ਰਣਾਏ ਇਸ ਤਰਕਸ਼ੀਲ ਮਿੱਤਰ ਨੇ ਜਿਸ ਸਿਦਕ ਦਿਲੀ ਤੇ ਹੌਸਲੇ ਨਾਲ ਮੁਸ਼ਕਲ ਦਾ ਟਾਕਰਾ ਕੀਤਾ ਉਹ ਆਪਣੇ ਆਪ ਵਿਚ ਇੱਕ ਉਦਾਹਰਣ ਹੈ। ਪਿੰਡ ਮੋਠਾਂਵਾਲਾ ਜ਼ਿਲ੍ਹਾ ਫਿਰੋਜ਼ਪੁਰ ਦੇ ਸ਼ਹਿਰ ਗੁਰੂਹਰਸਹਾਏ ਦੇ ਨੇੜੇ ਹੀ ਵਸਿਆ ਹੋਇਆ ਹੈ। ਇਸ ਖੇਤਰ ਵਿਚ ਜਦ ਮੰਡੀ ਲਾਧੂਕਾ, ਜਲਾਲਾਬਾਦ ਤੇ ਲੱਖੇਵਾਲੀ ਇਕਾਈਆਂ ਵੱਲੋਂ ਕੋਈ ਸਰਗਰਮੀ ਕੀਤੀ ਜਾਂਦੀ ਤਾਂ ਡਾ:ਰਣਜੀਤ ਭਰਵੀਂ ਰੁਚੀ ਦਿਖਾਉਂਦਾ। ਧਾਰਮਿਕ ਵਿਚਾਰਾਂ ਦੇ ਪ੍ਰਭਾਵ ਹੇਠਲੇ ਆਪਣੇ ਪਿੰਡ ਵਿੱਚ ਉਹ ਤਰਕਸ਼ੀਲ ਵਿਚਾਰਾਂ ਦੀ ਪ੍ਰੋੜਤਾ ਕਰਦਾ। ਸੁਸਾਇਟੀ ਵਿਚ ਸ਼ਾਮਲ ਹੋਣ'ਤੇ ਉਸਦੇ ਵਿਚਾਰ ਘੁੰਢ-ਚਰਚਾ ਵਿਚ ਬਹਿਸ ਦਾ ਵਿਸ਼ਾ ਬਣਦੇ।

" ਚੰਗਾ ਭਲਾ ਗੁਰੂ ਦੇ ਲੜ ਲੱਗਿਆ ਸੀ, ਪਤਾ ਨਹੀਂ ਕਿਵੇਂ ਦਿਮਾਗ ਫਿਰ ਗਿਐ ਪਤੰਦਰ ਦਾ, ਹੁਣ ਅਵੱਲੀਆਂ ਗੱਲਾਂ ਹੀ ਕਰਨ ਲੱਗ ਪਿਐ।" ਸੱਥ ਵਿੱਚ ਬੈਠਿਆਂ ਕੋਈ ਜਣਾ ਆਖਦਾ। "ਬਈ ਦਿਨ ਫਿਰਨ ਦੀ ਗੱਲ ਐ, ਜਦ ਬੰਦਾ ਸੌਖਾ ਹੋ ਜਾਵੇ ਫਿਰ ਉਸਨੂੰ "ਰੱਬ" ਕਦੋਂ ਯਾਦ ਰਹਿੰਦੈ। ਜਦੋਂ ਸਿਰ'ਤੇ ਆ ਪਈ ਉਦੋਂ ਨਾਨੀ ਚੇਤੇ ਆਊ, ਫਿਰ ਪੁੱਛਾਂਗੇ ਕੀ ਭਾਅ ਵਿਕਦੀ ਐ।" ਕੋਈ ਹੋਰ ਬੋਲਦਾ।

ਕੁਦਰਤੀ ਪਿੰਡ ਵਿਚ ਇਕ ਘਟਨਾ ਵਾਪਰ ਗਈ। ਪਿੰਡ ਦਾ ਇਕ ਨੌਜਵਾਨ ਜਿਹੜਾ ਸ਼ਹਿਰ ਪੜ੍ਹਨ ਜਾਂਦਾ ਸੀ, ਅਚਾਨਕ ਗੁੰਮ ਹੋ ਗਿਆ। ਜਿਵੇਂ ਕਿ ਪਿੰਡਾਂ'ਚ ਜਨ-ਸਧਾਰਨ ਦੀ ਸੋਚ ਹੁੰਦੀ ਹੈ, ਪ੍ਰੀਵਾਰ ਵਾਲੇ ਸਾਧ-ਸਿਆਣਿਆਂ ਦੇ ਚੱਕਰ ਵਿਚ ਫਸ ਗਏ। ਉਹ ਫਾਜ਼ਿਲਕਾ ਦੇ ਇਕ ਅਖੌਤੀ ਬਾਬੇ ਕਸ਼ਮੀਰੀ ਲਾਲ ਦੇ ਚੇਲੇ ਸਨ। ਉਸਨੇ ਟੇਵਾ ਲਗਾਕੇ ਦੱਸਿਆ ਕਿ ਤੁਹਾਡੇ ਨੌਜਵਾਨ ਲੜਕੇ ਨੂੰ ਅਗਵਾ ਕੀਤਾ ਗਿਆ ਹੈ ਤੇ ਉਹ ਅਜੇ ਤੱਕ ਜਿਉਂਦਾ ਜਾਗਦਾ ਹੈ। ਉਸਨੂੰ ਲੱਭਣ ਲਈ ਉਹਨਾਂ ਇੱਕ ਕਾਰ ਲਈ ਤੇ ਬਾਬੇ ਸਮੇਤ ਮੁਹਾਲੀ ਵੱਲ ਚੱਲ ਪਏ। ਅਖੌਤੀ ਬਾਬੇ ਨੇ ਪਰਿਵਾਰ ਵਾਲਿਆਂ ਨੂੰ ਆਖਿਆ ਕਿ ਨਾਲ ਲਿਜਾਣ ਲਈ ਹਥਿਆਰਾਂ ਦਾ ਵੀ ਪ੍ਰਬੰਧ ਕਰੋ ਕਿਉਂਕਿ ਰਸਤੇ ਵਿਚ ਅਗਵਾਕਾਰਾਂ ਨਾਲ ਮੁਕਾਬਲਾ ਵੀ ਹੋ ਸਕਦਾ ਹੈ। ਉਹਨਾਂ ਬਾਬੇ ਦੇ ਕਹਿਣ ਅਨੁਸਾਰ ਹੀ ਕੀਤਾ। ਪਰ ਰਸਤੇ ਵਿਚ ਜਾਂਦਿਆਂ ਅਖੌਤੀ ਬਾਬਾ ਉਹਨਾਂ ਨੂੰ ਇਹ ਆਖਕੇ ਵਾਪਿਸ ਮੋੜ ਲਿਆਇਆ ਕਿ ਤੁਹਾਡਾ ਲੜਕਾ ਵਾਪਸ ਆ ਗਿਆ ਹੈ। ਅਖੌਤੀ ਬਾਬੇ ਕਸ਼ਮੀਰੀ ਲਾਲ ਨੇ ਨੌਜਵਾਨ ਦੇ ਗੁੰਮ ਹੋਣ ਸਬੰਧੀ ਸ਼ੱਕ ਦੀ ਉਂਗਲੀ ਡਾ:ਰਣਜੀਤ ਵੱਲ ਉਠਾਈ। ਇਸ ਬਾਰੇ ਚਰਚਾ ਛਿੜ ਪਈ। ਪਿੰਡ ਵਿਚ ਮੂੰਹੋਂ-ਮੂੰਹੀਂ ਗੱਲਾਂ ਹੋਣ ਲੱਗੀਆਂ। ਬਾਬੇ ਦੇ ਸ਼ਰਧਾਲੂਆਂ ਨੂੰ ਪੱਕਾ ਵਿਸ਼ਵਾਸ਼ ਸੀ ਕਿ ਡਾ:ਰਣਜੀਤ ਦਾ ਇਸ ਘਟਨਾ ਪਿੱਛੇ ਹੱਥ ਹੈ। "ਭਲਾ ਬਾਬਾ ਜੀ ਨੂੰ ਝੂਠ ਬੋਲਣ ਦੀ ਕੀ ਲੋੜ ਐ, ਨਾਲੇ ਉਹਨਾਂ ਨੇ ਭਗਤੀ ਨਾਲ ਬਹੁਤ ਕੁਸ਼ ਵੱਸ ਕੀਤਾ ਹੋਇਐ। ਫਿਰ ਉਹਨਾਂ ਦੁਆਰਾ ਦੱਸੀ ਗੱਲ 'ਤੇ ਕਿਸੇ ਨੂੰ ਸ਼ੱਕ ਨਹੀਂ ਕਰਨਾ ਚਾਹੀਦਾ"

ਬਈ ਜਦੋਂ ਕਿਸੇ ਦਾ ਧਰਮ 'ਮਾਨ ਹੀ ਨਾਂ ਹੋਵੇ, ਉਸ ਤੋਂ ਚੰਗੇ ਕੰਮ ਦੀ ਆਸ ਨਹੀਂ ਕੀਤੀ ਜਾ ਸਕਦੀ। ਨਾਲੇ 'ਜਾਦੂ ਮੰਤਰ' ਕਰਨ ਵਾਲੇ ਰਣਜੀਤ ਵਰਗਿਆਂ ਦਾ ਵੀ ਪਤਾ ਲੱਗ ਗਿਐ ਕਿ ਕਿੰਨੇਕੁ ਪਾਣੀ'ਚ ਨੇ।" ਲਾਈਲੱਗ ਸ਼ਰਧਾਲੂ ਸੱਥ ਵਿੱਚ ਚਰਚਾ ਕਰਦੇ।

"ਆਪਾਂ ਨੂੰ ਬਿਨਾਂ ਕਿਸੇ ਸਬੂਤ ਦੇ ਦੂਸਰੇ ਤੇ ਦੋਸ਼ ਨਹੀਂ ਲਗਾਉਣਾ ਚਾਹੀਦਾ। ਇਹ ਠੀਕ ਹੈ ਕਿ ਡਾ:ਰਣਜੀਤ ਦੇ ਵਿਚਾਰ ਆਪਣੇ ਨਾਲ ਨਹੀਂ ਮਿਲਦੇ ਪਰ ਉਹ ਇਸ ਤਰ੍ਹਾਂ ਦੇ ਕੰਮ ਨਹੀਂ ਕਰਦੇ। ਬਾਹਰ ਜਾਕੇ ਗੱਲ ਕਰੀਏ ਤਾਂ ਪਤਾ ਲਗਦੈ, ਤਰਕਸ਼ੀਲਾਂ ਦਾ ਲੋਕਾਂ'ਚ ਚੰਗਾ ਨਾਂ ਹੈ। ਰਣਜੀਤ ਆਪਣੇ ਪਿੰਡ ਦਾ ਮੁੰਡਾ ਹੈ, ਆਪਾਂ ਨੂੰ ਉਸ ਬਾਰੇ ਇਸ ਤਰ੍ਹਾਂ ਨਹੀਂ ਸੋਚਣਾ ਚਾਹੀਦਾ।" ਕੋਈ ਮੋਹਤਬਰ ਆਪਣੀ ਦਲੀਲ ਦਿੰਦਾ।

ਗੁੰਮ ਹੋਇਆ ਨੌਜਵਾਨ ਅਚਾਨਕ ਵਾਪਸ ਆ ਗਿਆ। ਅਗਵਾਕਾਰ ਉਸਨੂੰ ਪਿੰਡ ਵਿਚ ਅਰਧ-ਬੇਹੋਸ਼ੀ ਦੀ ਹਾਲਤ'ਚ ਸੁੱਟ ਗਏ। ਸ਼ਰਧਾਲੂਆਂ ਦਾ ਅਖੌਤੀ ਬਾਬੇ ਵਿੱਚ ਅਥਾਹ ਵਿਸ਼ਵਾਸ਼ ਹੋਣ ਕਰਕੇ ਉਹਨਾਂ ਡਾ:ਰਣਜੀਤ ਦਾ ਖਹਿੜਾ ਨਾ ਛੱਡਿਆ। ਉਹਨਾਂ ਦਾ ਕਹਿਣਾ ਸੀ ਕਿ ਬਾਬੇ ਨੇ ਇਹ ਵੀ ਆਖਿਆ ਹੈ ਕਿ ਦੋਸ਼ੀ ਕਿਸੇ ਹਾਦਸੇ ਵਿਚ ਮਰਨੋਂ ਮਸਾਂ ਹੀ ਬਚੇਗਾ। ਅਚਾਨਕ ਡਾ:ਰਣਜੀਤ ਹਾਦਸੇ ਦਾ ਸ਼ਿਕਾਰ ਹੋ ਗਿਆ। ਉਸਦੇ ਗੰਭੀਰ ਸੱਟਾਂ ਲੱਗੀਆਂ ਜਿਸ ਕਰਕੇ ਸ਼ਰਧਾਲੂਆਂ ਦਾ ਸ਼ੱਕ ਹੋਰ ਵੀ ਪੱਕਾ ਹੋ ਗਿਆ। ਮਸਲੇ ਦੀ ਗੰਭੀਰਤਾ ਨੂੰ ਸਮਝਦਿਆਂ ਜਲਾਲਾਬਾਦ ਪੱਛਮੀ ਇਕਾਈ ਦੇ ਆਗੂਆਂ ਬਲਵਿੰਦਰ ਪਹਿਲਵਾਨ ਤੇ ਸੁਰਿੰਦਰ ਬਿੱਟੂ ਨੇ ਰਣਜੀਤ ਦੇ ਪਿੰਡ ਮੋਠਾਂਵਾਲਾ ਆਕੇ ਲੋਕਾਂ ਨਾਲ ਗੱਲਬਾਤ ਕੀਤੀ ਪਰ ਕੋਈ ਚੰਗਾ ਨਤੀਜਾ ਨਾ ਨਿਕਲਿਆ। ਉਹਨਾਂ ਅਸਲੀਅਤ ਦਰਸਾਉਣ ਲਈ ਗੁੰਮ ਹੋਣ ਤੋਂ ਬਾਅਦ ਵਾਪਸ ਆਏ ਨੌਜਵਾਨ ਨਾਲ ਮਿਲਣ ਦੀ ਇੱਛਾ ਪ੍ਰਗਟਾਈ ਪਰ ਉਨ੍ਹਾਂ ਦੀ ਗੱਲ ਕਿਸੇ ਨਾ ਸੁਣੀ। ਡਾ:ਰਣਜੀਤ ਵੱਲੋਂ ਕੋਸ਼ਿਸ਼ ਕਰਨ'ਤੇ ਵੀ ਉਸਨੂੰ ਨੌਜਵਾਨ ਨਾਲ ਨਾ ਮਿਲਣ ਦਿੱਤਾ ਗਿਆ। ਮਸਲਾ ਨਿਬੇੜਨ ਲਈ ਪਿੰਡ ਦੇ ਗੁਰਦੁਆਰੇ ਵਿੱਚ ਲੋਕਾਂ ਦਾ ਇਕੱਠ ਹੋਇਆ। ਰਣਜੀਤ ਦੇ ਵਿਰੋਧੀਆਂ ਨੇ ਆਪਣਾ ਪੱਖ ਰੱਖਿਆ। ਆਖਿਰ ਪਿੰਡ ਦੇ ਮੋਹਤਬਰਾਂ ਦੇ ਕਹਿਣ ਤੇ ਮਸਲਾ "ਅਰਦਾਸ" ਕਰਕੇ ਨਿਬੇੜ ਦਿੱਤਾ ਗਿਆ। ਸੱਚ ਪੱਲੇ ਹੋਣ ਦੇ ਬਾਵਜੂਦ ਵੀ ਡਾ:ਰਣਜੀਤ ਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ।

ਪਿੰਡ ਦੇ ਲਾਈਲੱਗ ਲੋਕ ਡਾ:ਰਣਜੀਤ ਵੱਲੋਂ ਧਾਰਮਿਕ ਖਿਆਲਾਂ ਦੇ ਚੱਕਰਵਿਊ ਵਿੱਚੋਂ ਨਿਕਲਕੇ ਤਰਕਸ਼ੀਲ ਵਿਚਾਰਾਂ ਨੂੰ ਅਪਨਾਉਣ ਕਰਕੇ ਉਸਦੇ ਵਿਰੋਧੀ ਸਨ ਜਦਕਿ ਅਖੌਤੀ ਬਾਬਾ ਕਸ਼ਮੀਰੀ ਲਾਲ ਤਰਕਸ਼ੀਲਾਂ ਖਿਲਾਫ ਆਪਣੀ ਪੁਰਾਣੀ ਕਿੜ ਕੱਢ ਰਿਹਾ ਸੀ। 1988 ਵਿਚ ਲਾਧੂਕਾ ਮੰਡੀ ਦੇ ਤਰਕਸ਼ੀਲਾਂ ਨੇ ਉਸ ਵੱਲੋਂ ਮਾਰੀ ਠੱਗੀ ਸਦਕਾ ਉਸਦਾ ਸ਼ਹਿਰ'ਚ ਜਲੂਸ ਕੱਢਿਆ ਸੀ। ਡਾ:ਰਣਜੀਤ ਤੇ ਉਸਦੇ ਸਾਥੀ ਤਰਕਸ਼ੀਲਾਂ ਨੂੰ ਸਪਸ਼ਟ ਹੋ ਗਿਆ ਸੀ ਕਿ ਉਹ ਅਖੌਤੀ ਬਾਬੇ ਤੇ ਪਿੰਡ ਦੇ ਚੌਧਰੀਆਂ ਦੀ ਸਾਜਿਸ਼ ਦਾ ਸ਼ਿਕਾਰ ਬਣ ਰਹੇ ਹਨ। ਇਸ ਲਈ ਤਰਕਸ਼ੀਲਾਂ ਨੇ ਇਕ ਫੈਸਲਾ ਕਰਕੇ ਅਖੌਤੀ ਬਾਬੇ ਕਸ਼ਮੀਰੀ ਲਾਲ, ਜਿਹੜਾ ਪੁਆੜ੍ਹੇ ਦੀ ਜੜ੍ਹ ਸੀ, ਦੀ ਸਾਰ ਲੈਣ ਪ੍ਰਣ ਲਿਆ।

**ਮੋਠਾਂਵਾਲੇ ਪਿੰਡ ਦੀ ਘਟਨਾ ਨਿਬੜਨ ਤੋਂ ਬਾਅਦ ਵੀ ਕਦੇ ਕਦਾਈਂ ਲੋਕਾਂ ਵਿਚ ਚਰਚਾ ਦਾ ਵਿਸ਼ਾ ਬਣਦੀ। ਕੁੱਝ ਸਮੇਂ**

ਪ੍ਰਣ ਲਿਆ।

ਮੋਠਾਂਵਾਲੇ ਪਿੰਡ ਦੀ ਘਟਨਾ ਨਿਬੜਨ ਤੋਂ ਬਾਅਦ ਵੀ ਕਦੇ ਕਦਾਈਂ ਲੋਕਾਂ ਵਿਚ ਚਰਚਾ ਦਾ ਵਿਸ਼ਾ ਬਣਦੀ। ਕੁੱਝ ਸਮੇਂ ਬਾਅਦ ਮੰਡੀ ਲਾਧੂਕਾ ਇਕਾਈ ਨੂੰ ਅਖੌਤੀ ਬਾਬੇ ਖਿਲਾਫ ਜਗਦੀਸ਼ ਕੁਮਾਰ ਨਾਂ ਦੇ ਇਕ ਵਿਅਕਤੀ ਦੀ ਸ਼ਿਕਾਇਤ ਮਿਲੀ। ਤਰਕਸ਼ੀਲਾਂ ਨੇ ਤੁਰੰਤ ਕਾਰਵਾਈ ਕਰਦਿਆਂ ਜਲਾਲਾਬਾਦ ਤੇ ਫਾਜ਼ਿਲਕਾ ਦੇ ਤਰਕਸ਼ੀਲ ਮਿੱਤਰਾਂ ਨੂੰ ਨਾਲ ਲੈਕੇ ਅਮਲ ਆਰੰਭ ਕੀਤਾ। ਫਾਜ਼ਿਲਕਾ ਸਿਟੀ ਦੇ ਥਾਣੇ ਵਿੱਚ ਬਾਬੇ ਕਸ਼ਮੀਰੀ ਲਾਲ ਨੂੰ ਬੁਲਵਾਇਆ। ਡਾ:ਰਣਜੀਤ ਵੀ ਉਥੇ ਹਾਜ਼ਰ ਸੀ। ਅਖੌਤੀ ਬਾਬੇ ਨੇ ਸਾਰਿਆਂ ਦੇ ਸਾਹਮਣੇ ਲਿਖਤੀ ਮੁਆਫੀ ਮੰਗੀ। ਉਸਨੇ ਲਿਖਕੇ ਦਿੱਤਾ,"ਮੈਂ ਕਸ਼ਮੀਰੀ ਲਾਲ ਪੁੱਤਰ ਰਾਜਾ ਰਾਮ ਵਾਸੀ ਗਾਂਧੀ ਨਗਰ, ਫਾਜ਼ਿਲਕਾ, ਬਿਆਨ ਕਰਦਾ ਹਾਂ ਕਿ ਮੈਂ ਪਿਛਲੇ ਕਈ ਸਾਲਾਂ ਤੋਂ ਧਾਗੇ, ਤਵੀਤ ਤੇ ਜੋਤਿਸ਼ ਦਾ ਕੰਮ ਕਰਦਾ ਹਾਂ। ਮੈਂ ਪਹਿਲਾਂ 1988 ਵਿੱਚ ਵੀ ਲਾਧੂਕਾ ਵਿੱਚ ਤਰਕਸ਼ੀਲ ਸੁਸਾਇਟੀ ਕੋਲੋਂ ਅਜਿਹੇ ਗੈਰ-ਕਾਨੂੰਨੀ ਕੰਮਾਂ ਦੀ ਲਿਖਤੀ ਕਮਾਫੀ ਮੰਗੀ ਸੀ ਪਰ ਫਿਰ ਵੀ ਕੰਮ ਕਰਦਾ ਰਿਹਾ ਹਾਂ। ਮੈਂ ਬਿਆਨ ਕਰਦਾ ਹਾਂ ਕਿ ਮੋਠਾਂਵਾਲੇ ਪਿੰਡ ਵਿੱਚ ਮੁੰਡਾ ਅਗਵਾ ਹੋਇਆ ਸੀ ਉਸਨੂੰ ਅਗਵਾ ਕਰਨ ਦਾ ਇਲਜ਼ਾਮ ਰਣਜੀਤ ਸਿੰਘ ਉਪਰ ਲਗਾਇਆ ਸੀ ਪਰ ਉਹ ਇਲਜ਼ਾਮ ਗਲਤ ਸੀ।" ਅਖੌਤੀ ਬਾਬੇ ਕਸ਼ਮੀਰੀ ਲਾਲ ਦੇ ਮੁਆਫੀਨਾਮੇ ਦੀਆਂ ਅਖਬਾਰਾਂ ਵਿੱਚ ਲੱਗੀਆਂ ਖਬਰਾਂ ਮੋਠਾਂਵਾਲਾ ਪਿੰਡ ਦੇ ਲੋਕਾਂ ਨੇ ਵੀ ਪੜ੍ਹੀਆਂ। ਅਸਲੀਅਤ ਸਭਦੇ ਸਾਹਮਣੇ ਆ ਗਈ। ਪਿੰਡ ਵਿੱਚ ਡਾ:ਰਣਜੀਤ ਤੇ ਤਰਕਸ਼ੀਲਾਂ ਖਿਲਾਫ ਪ੍ਰਚਾਰ ਕਰਨ ਵਾਲੇ ਲੋਕਾਂ ਕੋਲ ਕੋਈ ਜਵਾਬ ਨਹੀਂ ਸੀ। ਇਹ ਘਟਨਾ ਦਰਸਾਂਉਦੀ ਹੈ ਕਿ ਸਿਦਕਦਿਲੀ ਤੇ ਹੌਂਸਲੇ ਨਾਲ ਕੀਤਾ ਗਿਆ ਕੰਮ ਚੰਗੇ ਨਤੀਜੇ ਦਰਸਾਉਂਦਾ ਹੈ। ਵਕਤੀ ਤੌਰ'ਤੇ ਭਾਵੇਂ ਡਾ:ਰਣਜੀਤ ਸਿੰਘ ਨੂੰ ਨਿਰਾਸਾ ਜ਼ਰੂਰ ਹੋਈ ਪਰ ਸਾਰਿਆਂ ਦੇ ਸਾਂਝੇ ਉਦਮ ਨਾਲ ਆਖਿਰ ਜਿੱਤ ਹਾਸਲ ਹੋਈ। ਤਰਕਸ਼ੀਲ ਵਿਚਾਰਾਂ ਨੂੰ ਹੋਰ ਬਲ ਮਿਲਿਆ। ਤਰਕਸ਼ੀਲ ਲਹਿਰ ਲਈ ਕੰਮ ਕਰਨ ਵਾਲਿਆਂ ਨੂੰ ਅਜਿਹੀਆਂ ਮੁਸ਼ਕਲਾਂ ਆਉਣ ਸਮੇਂ ਸਬਰ ਤੋਂ ਕੰਮ ਲੈਂਦੇ ਹੋਏ ਆਪਣੀਆਂ ਲੋਕਾਂ ਨੂੰ ਚੇਤੰਨ ਕਰਨ ਦੀਆਂ ਕੋਸ਼ਿਸ਼ਾਂ ਵਿੱਚ ਜੁਟੇ ਰਹਿਣਾ ਚਾਹੀਦਾ ਹੈ।

☆ ☆ ☆

**ਸੂਚਨਾਵਾਂ:** 1: ਜਿਨ੍ਹਾਂ ਵੀਰਾਂ ਪਾਸ ਮੈਗਜੀਨ ਡਾਕ ਰਾਹੀਂ ਜਾਂਦਾ ਹੈ ਉਹ ਆਪਣਾ ਪਿੰਨ ਕੋਡ ਮੁੱਖ ਦਫਤਰ ਨੂੰ ਲਾਜ਼ਮੀ ਭੇਜਣ।

2:ਅਦਾਰੇ ਵਲੋਂ ਵਾਰ-ਵਾਰ ਮੰਗ ਕਰਨ ਦੇ ਬਾਵਜੂਦ ਕੇਸ ਰਿਪੋਰਟਾਂ ਨਹੀਂ ਭੇਜੀਆਂ ਜਾ ਰਹੀਆਂ। ਸਰਗਰਮੀਆਂ ਤੋਂ ਇਲਾਵਾ ਰੋਚਕ ਤੇ ਨਵੇਕਲੀਆਂ ਕੇਸ ਰਿਪੋਰਟਾਂ ਵੀ ਭੇਜੀਆਂ ਜਾਇਆ ਕਰਨ।

ਕਹਾਣੀ

# ਹੁਣ ਬੇਬੇ ਚੌਂਕੀ ਨਹੀਂ ਭਰੇਗੀ...

ਜਗਦੀਸ਼ ਸ਼ਹਾਦਰਪੁਰੀ

ਜਗਜੀਤ ਦੀ ਜਦੋਂ ਦੀ ਸੋਚ ਪ੍ਰਪੱਕ ਹੋਈ ਸੀ, ਉਹ ਤਰਕੀਲ ਵਿਚਾਰਾਂ ਦਾ ਪੂਰਾ ਧਾਰਨੀ ਬਣ ਚੁੱਕਾ ਸੀ। ਘਰ ਵਿਚ ਕੀਤੇ ਜਾਂਦੇ ਵਾਧੂ ਦੇ ਆਡੰਬਰ, ਮੜ੍ਹੀਆਂ, ਦਰਗਾਹਾਂ ਉਪਰ ਟੇਕੇ ਜਾਂਦੇ ਮੱਥੇ ਉਸਨੂੰ ਬਹੁਤ ਬੁਰੇ ਲਗਦੇ। ਉਹ ਅਕਸਰ ਇਸ ਬਾਰੇ ਘਰਦਿਆਂ ਨੂੰ ਸਮਝਾਂਉਦਾ। ਪਰ ਘਰ ਵਾਲੇ ਸਨ ਕਿ ਉਲਟਾ ਉਸੇ ਨੂੰ ਨਾਸਤਕ, ਬੇਵਕੂਫ ਅਤੇ ਆਪਮੁਹਾਰਾ ਕਹਿਣ ਲੱਗ ਜਾਂਦੇ। ਖਾਸ ਕਰ ਬੇਬੇ ਦਾ ਵਹਿਮੀ ਮਨ ਤਾਂ ਉਸਦੀ ਕੀਲ ਵਿਚੋਂ ਜਮਾਂ ਹੀ ਬਾਹਰ ਸੀ। ਵੀਰਵਾਰ ਨੂੰ ਪੀਰਾਂ ਦੇ ਚਿਰਾਗ, ਮੰਗਲਵਾਰ ਨੂੰ ਦੇਵੀਆਂ ਦੀ ਧੂਫ ਬੱਤੀ ਅਤੇ ਹਰ ਸਾਲ ਕਿਸੇ ਨਾ ਕਿਸੇ ਬਾਬੇ ਦੇ ਜਾਣ ਅਤੇ ਚੌਂਕੀ ਭਰਨ ਦੀ ਚਰਚਾ, ਉਹ ਕਲੇਸ਼ ਦੀ ਹੱਦ ਤੱਕ ਵੀ ਜਾਕੇ ਪੂਰਾ ਕਰਦੀ। ਜਗਜੀਤ ਬਥੇਰਾ ਸਮਝਾਂਉਦਾ ਬਈ ਇਹ ਸਭ ਫੋਕੇ ਵਹਿਮ ਹਨ। ਸਮੇਂ ਤੇ ਪੈਸੇ ਦੀ ਬਰਬਾਦੀ ਹੈ। ਪਰ ਬੇਬੇ ਸੀ ਕਿ ਸਾਰੇ ਪ੍ਰਵਾਰ ਨੂੰ ਪਿੱਛੇ ਪਾ ਦਿੰਦੀ ਅਤੇ ਉਸ ਉਪਰ ਪੀਰਾਂ ਫਕੀਰਾਂ ਦੇ ਕਹਿਰ ਵਰਤਣ ਦੇ ਡਰ ਨਾਲ ਮਾਂ ਹੋਣ ਕਰਕੇ ਡਰਦੀ ਕੰਬਦੀ ਰਹਿੰਦੀ ਅਤੇ ਹਾੜ੍ਹੇ - ਵਾਸਤੇ ਪਾ ਪਾ ਜਗਜੀਤ ਨੂੰ ਕਹਿੰਦੀ ਕਿ ਦੇਵੀ ਦੇਵਤਿਆਂ, ਪੀਰਾਂ, ਬਾਬਿਆਂ ਨੂੰ ਮਾੜਾ ਨਾ ਕਹੇ।

ਜਗਜੀਤ ਦੀ ਇਕਲੌਤੀ ਭੈਣ ਦੋ ਮਾਸੂਮ ਬਾਲਾਂ ਸਮੇਤ ਘਰ ਆ ਬੈਠੀ ਸੀ। ਪ੍ਰਾਹੁਣਾ ਸੀ ਕਿ ਸਰਕਾਰੀ ਨੌਕਰੀ, ਪੈਸੇ ਦੀ ਸ਼ੂਕ ਵਿਚ ਭੈਣ ਨੂੰ ਤੰਗ ਕਰਦਾ ਸੀ। ਉਪਰੋਂ ਸ਼ਰਾਬ, ਔਰਤਬਾਜ਼ੀ ਅਤੇ ਨਿੱਤ ਦੇ ਲੜਾਈ ਝਗੜੇ ਨੇ ਭੈਣ ਦਾ ਤਾਂ ਉਸਦੇ ਘਰ ਜੀਣਾ ਦੁੱਭਰ ਕਰ ਦਿੱਤਾ ਸੀ। ਸੋ ਸਮਝਦਾ ਨਾ ਦੇਖਕੇ ਜਗਜੀਤ ਹੋਰੀਂ ਭੈਣ ਨੂੰ ਘਰ ਲੈ ਆਏ। ਆਖਰ ਢਿੱਡ ਦੀ ਜੰਮੀ ਮਾਂ ਜਾਈ ਹੈ। ਵਿਆਹੀ ਹੈ, ਕੋਈ ਵੇਚੀ ਤਾਂ ਨਹੀ। ਬਿਨਾਂ ਕਾਰਨ ਕਿਉਂ ਕੁੱਟ ਖਾਵੇ ? ਭੈਣ ਆਈ ਨੂੰ ਕਈ ਮਹੀਨੇ ਹੋ ਗਏ ਪਰ ਪ੍ਰਾਹੁਣੇ ਵੱਲੋਂ ਕੋਈ ਉਸਾਰੂ ਸੁਨੇਹਾ ਨਾ ਆਇਆ। ਜਗਜੀਤ ਤਾਂ ਕਈ ਵਾਰ ਆਖਦਾ ਕਿ ਲੰਡਰ ਬੰਦੇ ਚੰਡੇ ਬਗੈਰ ਠੀਕ ਨਹੀਂ ਹੁੰਦੇ ਪਰ ਸਿਆਣੇ ਬੰਦੇ ਅਤੇ ਬਾਪੂ ਹੋਰੀਂ ਇੰਨਾ ਕਹਿੰਦੇ ਕਿ ਵਿਗੜਦੀ ਵਿਗੜ ਜਾਂਦੀ ਹੈ, ਸੰਵਰਦੀ ਸੰਵਰ ਜਾਂਦੀ ਹੈ। ਕਾਹਲੀ ਨਾ ਕਰੀਏ। ਆਪੇ ਰੱਬ ਸਿੱਧੀਆਂ ਪਾਵੇਗਾ। ਬੇਬੇ ਤਾਂ ਜ਼ੋਰ ਦੇਕੇ ਆਖਦੀ,' ਪੁੱਤ ਪੀਰ ਫਕੀਰ ਵੀ ਕੋਈ ਚੀਜ਼ ਨੇ। ਆਪਾਂ ਕਿਹੜਾ ਰੱਬ ਦੇ ਮਾਂਹ ਮਾਰੇ ਐ। ਸੱਚੇ ਮਨੋ ਧਿਆਈਏ ਤਾਂ ਨੌਂ ਨਿੱਧਾਂ ਬਾਰਾਂ ਸਿੱਧਾਂ ਹੁੰਦੀਆਂ ਨੇਂ'। ਜਗਜੀਤ ਕਹਿ ਦਿੰਦਾ,' ਬੇਬੇ ਜੋ ਮਰ ਗਿਆ ਸੋ ਮਰ ਗਿਆ। ਮਰੇ ਹੋਏ ਪੀਰ ਫਕੀਰ ਕਦੇ ਸਹਾਈ ਨਹੀਂ ਹੁੰਦੇ। ਜੋ ਕਰਨਾ ਹੈ ਜਾਂ ਕਰਨਾ ਪੈਣਾ ਹੈ, ਸਭ ਆਪਾਂ ਨੂੰ ਕਰਨਾ ਪੈਣਾ ਹੈ'। ਪਰ ਬੇਬੇ ਸੀ ਕਿ ਵਿਸ਼ਵਾਸ਼ ਦੇ ਸਿਖਰਲੇ ਟੰਬੇ ਤੋਂ ਕਦੇ ਮਾਸਾ ਥੱਲੇ ਨਾ ਹੁੰਦੀ।

ਜਗਜੀਤ ਦੇ ਪਰਵਾਰ'ਚ ਦੂਰੋਂ ਰਿਸ਼ਤੇਦਾਰੀ'ਚ ਇਕ ਮਾਈ ਸੀ ਅਤੇ ਚੌਂਕੀਆਂ ਲਾਂਉਦੀ ਸੀ । ਉਸਦੇ ਵਿੱਚ , ਬੇਬੇ ਦੇ ਦੱਸਣ ਅਨੁਸਾਰ ਕੋਟਲੇ ਵਾਲੇ ਬਾਬੇ ਤੋਂ ਲੈਕੇ ਮਾਈ ਮਦਾਨਣ ਤੱਕ ਕੋਈ ਵੀਹ ਕੁ 'ਪੌਣਾਂ' ਆਂਉਦੀਆਂ ਸਨ। ਬੇਬੇ ਨੇ ਤਾਂ ਭੈਣ ਦੇ ਭਲੇ ਲਈ ਉਥੇ ਜਾਣ ਦਾ ਮਨ ਕਿਉਂ ਨਾ ਬਣਾ ਲਿਆ। ਜਗਜੀਤ ਨੇ ਫਿਰ ਟੋਕਿਆ ਤਾਂ ਬੇਬੇ ਨੇ ਸ਼ਰਧਾ ਨਾਲ ਕਿਹਾ,'ਨਾ ਪੁੱਤ ਉਹ ਤਾਂ ਬਹੁਤ ਹੀ ਪਹੁੰਚੀ ਹੋਈ ਸੀ। ਮੁਟਿਆਰ ਹੋਣ ਵੇਲੇ ਤੋਂ ਚੌਂਕੀ ਲਾਂਉਦੀ ਐ। ਐਂ ਸੱਚ ਬੋਲਦੀ ਐ ਬਈ ਰੇਖ'ਚ ਮੇਖ ਲਾ ਦਿੰਦੀ ਐ। ਉਹਦੇ'ਚ ਤਾਂ ਕੋਈ ਵੀਹ ਪੌਣਾਂ ਆਂਉਦੀਆਂ ਨੇ। ਮੇਰੀ ਜਣਦਾ ਵਾਲੀ ਮਾਸੀ ਨੂੰ ਉਥੋਂ ਹੀ ਭਾਗ ਲੱਗੇ ਨੇ। ਫਲਾਣੇ ਬਾਣੀਆਂ ਦੀ ਕੁੜੀ ਦੀ ਕਸਰ ਉਥੋਂ ਹੀ ਗਈ ਸੀ। ਮੈਂ ਜਾ ਆਉਂ। ਖਬਰੇ ਕਿੱਥੇ ਪੀਰਾਂ ਦੀ ਨਜ਼ਰ ਸਵੱਲੀ ਹੋ ਜਾਵੇ'। ਬੇਬੇ ਨੇ ਤਾਂ ਪੂਰਾ ਚਿੱਠਾ ਹੀ ਬਿਆਨ ਕਰ ਦਿੱਤਾ ਸੀ। ਜਗਜੀਤ ਨੂੰ ਟਿੱਚਰ ਸੁੱਝੀ। ਉਹ ਬੇਬੇ ਨੂੰ ਚਿੜਾਉਣ ਲਈ ਬੋਲਿਆ,' ਬੇਬੇ ! ਫੇਰ ਡੰਡੂ ਕਿਆਂ ਆਲੀ ਐਂ ਤਾਂ ਸਮਝ ਲੈ ਡਿਸ਼ ਐਂਟੀਨੇ ਵਾਗੂੰ ਚੈਨਲ ਫੜਦੀ ਹੋਊ'। ਬੇਬੇ ਦਾ ਵੀ ਮੱਲੋ ਮੱਲੀ ਹਾਸਾ ਨਿੱਕਲ ਗਿਆ ਸੀ।

ਅਗਲੇ ਵੀਰਵਾਰ ਹੀ ਬੇਬੇ ਉਥੋਂ ਜਾਕੇ ਮੁੜ ਆਈ। ਬੜੇ ਖੁਸ਼ ਮੂਡ'ਚ ਬੇਬੇ ਨੇ ਦੱਸਿਆ ਕਿ ਬਾਬੇ ( ਮਾਈ ਨੂੰ ਬਾਬੇ ਹੀ ਕਹਿੰਦੇ ਸਨ ਸਾਰੇ) ਤਾਂ ਖੁਸ਼ ਹੋਕੇ ਕਹਿੰਦੇ ਕਿ ਕੋਈ ਨੀ ਪੰਦਰਾਂ ਦਿਨਾਂ'ਚ ਨਾ ਪ੍ਰਾਹੁਣਾ ਤੁਹਾਡੇ ਘਰੇ ਵਾੜ ਦਿੱਤਾ ਤਾਂ ਜਾਣਿਓ ਤੁਸੀਂ ਉਸਨੂੰ ਕੁੱਝ ਨਾ ਕਿਹੋ। ਬੰਦੇ ਤਾਂ ਪੀਰਾਂ ਦੇ ਘੜੇ ਹੁੰਦਾ ਨੇ। ਲਿਬੜੇ, ਨਹਾਤੇ, ਫੇਰ ਸਾਫ ਸੁਥਰੇ, ਨਾਲੇ ਪੰਜ ਚੌਂਕੀਆਂ ਦੱਸੀਆਂ ਨੇ, ਕਿਰਾਇਆ ਹੀ ਲੱਗ ਜਾਊ। ਕੋਈ ਗੱਲ ਨਹੀਂ। ਮੈਂ ਬਥੇਰਾ ਆਪੇ ਜਾ ਆਇਆ ਕਰੂੰ ਹਫਤੇ ਬਾਦ। ਕੀ ਸੌ ਰੁਪਈਏ ਦਾ ਹੋ ਭਲਾ ਹੋਣਾ ਚਾਹੀਦੈ। ਧੀਆਂ ਤਾਂ ਆਪਦੇ ਘਰੇ ਹੀ ਸੋਂਹਦੀਆਂ ਨੇ'। ਨੂੰਹਾਂ ਦੇ ਸੂਟਾਂ, ਚੱਪਲਾਂ ਦੀ ਖਰੀਦ ਤੋਂ ਔਖੀ ਹੋ ਜਾਣ ਵਾਲੀ ਬੇਬੇ ਹੁਣ ਚੰਗੀ ਹੀ ਦਲੇਰ ਹੋ ਰਹੀ ਸੀ। ਜਗਜੀਤ ਨੇ ਚੁੱਪ ਰਹਿਣਾ ਹੀ ਬਿਹਤਰ ਸਮਝਿਆ। ਇਸੇ ਦੌਰਾਨ ਪ੍ਰਾਹੁਣੇ ਦੇ ਬਾਰੇ'ਚ ਜੋ ਵੀ ਸੁਨੇਹੇ ਮਿਲੇ ਉਹ ਇਹੋ ਸਨ ਕਿ ਉਸਦੀ ਟੌਹਰ, ਸ਼ੂਕਰ, ਅਬੋਲ ਵਿਚ ਕੋਈ ਕਮੀ ਨਹੀਂ ਸੀ ਹੋਈ, ਸਗੋਂ ਉਹ ਤਾਂ ਘਰੇ ਹੀ ਮਹਿਫਲਾਂ ਜਮਾਉਣ ਲੱਗਾ ਸੀ। ਸੁਧਾਰ ਵਾਲੀ ਪਟੜੀ ਉਸ ਤੋਂ ਹਾਲੇ ਕਾਫੀ ਦੂਰ ਸੀ।

ਅੱਜ ਸ਼ੁੱਕਰਵਾਰ ਸੀ। ਬੇਬੇ ਚੌਥੀ ਚੌਂਕੀ ਭਰਕੇ ਆਈ ਸੀ। ਰਾਤ ਉਥੇ ਝੰਡੂਕੇ ਹੀ ਰਹਿਣਾ ਪੈਂਦਾ ਸੀ ਵੀਰਵਾਰ ਵਾਲੀ। ਸਾਰੇ ਪਰਵਾਰ ਵਾਲੇ ਬੇਬੇ ਦੇ ਦੁਆਲੇ ਬੈਠੇ ਤਾਜ਼ੀ ਭਵਿੱਖਬਾਣੀ



ਬਾਰੇ ਪੁੱਛ ਰਹੇ ਸਨ। ਜਗਜੀਤ ਨੇ ਵੀ ਆਪਣੇ ਕਮਰੇ'ਚੋ ਆਕੇ ਬਾਬਿਆਂ ਬਾਰੇ ਪੁੱਛਿਆ ਤਾਂ ਬੇਬੇ ਨੇ ਨਿਰਾਸ਼ ਜਿਹੀ ਹੁੰਦੀ ਨੇ ਕਿਹਾ,'ਕੱਲ੍ਹ ਤਾਂ ਪੁੱਤ ਬਾਬੇ ਆਏ ਹੀ ਨਹੀਂ, ਚੌਂਕੀ ਨਹੀਂ ਲੱਗੀ । ਦਰਅਸਲ ਉਹਨਾਂ ਦੇ ਘਰ'ਚ ਵੀ ਕਲੇਸ਼ ਪਿਆ ਹੋਇਐ। ਉਸ ਦੇ ਦੋਵੇਂ ਮੁੰਡੇ ਆਪਸ ਵਿਚ ਲੜੇ ਹੋਏ ਨੇ। ਨੂੰਹਾਂ ਨਹੀਂ ਆਪਸ ਵਿਚ ਕਟਦੀਆਂ। ਵੱਡੇ ਮੁੰਡੇ ਨੇ ਸ਼ਰਾਬ ਪੀ ਰੱਖੀ ਸੀ। ਕਹਿੰਦੇ ਨੇ ਰੋਜ਼ ਹੀ ਪੀਂਦੈ। ਛੋਟੇ ਨੂੰ ਪੈਸੇ ਦਾ ਹੰਕਾਰ ਐ। ਬਾਬਿਆਂ ਦੀ ਕੌਣ ਪੁੱਛਦੈ। ਨਾਲੇ ਕਮਾਈ ਖਾਂਦੇ ਨੇ ਨਾਲੇ ਟੀਟਣੇ ਮਾਰਦੇ ਨੇ'।

' ਨਾ ਐਹੋ ਜਿਹੀ ਕੀ ਗੱਲ ਹੋ ਗਈ ?' ਜਗਜੀਤ ਨੇ ਗੱਲ ਦੀ ਤਹਿ ਤੱਕ ਜਾਣ ਲਈ ਜਾਣ ਬੁੱਝਕੇ ਪੁੱਛ ਲਿਆ ।

'ਗੱਲ ਕੀ ਹੋਣੀ ਐ। ਦੋਵੇਂ ਲੜੇ ਤਾਂ ਬਾਬੇ ( ਮਾਈ) ਹਟਾਉਣ ਲੱਗ ਪਏ। ਵੱਡੇ ਮੁੰਡੇ ਨੂੰ ਦਾਰੂ ਪੀਤੀ ਕਰਕੇ ਵੱਧ ਘੂਰ ਦਿੱਤਾ। ਕਹਿ ਦਿੱਤਾ ਬਈ ਅੱਜ ਵੀਰਵਾਰ ਐ। ਪੀਰਾਂ ਦਾ ਦਿਨ ਹੈ। ਕਿਉਂ ਦਾਰੂ ਪੀਕੇ ਖਰਾਬ ਕਰਦੇ ਓ ਤਾਂ ਮੁੰਡਾ ਝਈ ਲੈਕੇ ਪੈ ਗਿਆ, ਕਹਿੰਦਾ ਕੀ ਐ ਬੁੜੀਏ ਤੇਰੇ ਕੋਲ? ਤੀਹ ਸਾਲ ਤੋਂ ਐਵੇ ਢੌਂਗ ਕਰਕੇ ਸਿਰ ਹਿਲਾ ਕੇ ਲੋਕ ਲੁੱਟ ਖਾਧੇ ਨੇ। ਕਿਹੜਾ ਆਂਉਂਦੈ ਤੇਰੇ'ਚ ਬਾਬਾ, ਨਾਲੇ ਮਾਈ? ਮੇਰੇ ਨਾਲ ਕਰਾ ਗੱਲ'।

ਫੇਰ ਕੀ ਹੋਇਆ?' ਜਗਜੀਤ ਨੇ ਮਸਾਂ ਹਾਸਾ ਰੋਕਿਆ। ਬੇਬੇ ਤਾਂ ਮਗਨ ਸੀ, ਸੋ ਬੋਲੀ,' ਹੋਣਾ ਕੀ ਸੀ ਫੇਰ? ਬਾਬਿਆਂ ਨੇ ਬਥੇਰਾ ਕੋਸ਼ਟ ਕਰੀ ਪਰ ਕੋਈ ਪੌਣ ਨਹੀਂ ਉਤਰੀ। ਹਾਰਕੇ ਸਾਰਿਆਂ ਮੂਹਰੇ ਹੱਥ ਜੋੜਕੇ ਬਾਬੇ ਸਵਾਤ'ਚ ਜਾ ਪਏ। ਜਗਜੀਤ ਨੇ ਮੁਸਕੜੀਆਂ ਹੱਸਦੇ ਨੇ ਫੇਰ ਪੁੱਛਿਆ,' ਫੇਰ ਬੇਬੇ ਕੀ ਬਣਿਆਂ ?' ' ਬਣਨਾ ਕੀ ਸੀ ਅਸੀਂ ਉਥੇ ਹੀ ਚੌਂਕੀ ਮੂਹਰੇ ਰਾਤ ਕੱਟਕੇ ਸਵੇਰੇ ਇਧਰ ਨੂੰ ਤੁਰ ਆਏ,' ਬੇਬੇ ਨੇ ਗੱਲ ਦੀ ਰਮਜ ਸਮਝੇ ਬਿਨਾ ਫਿਰ ਕਿਹਾ,'ਊਂ ਪੁੱਤ ! ਸਵੇਰੇ ਬਾਬੇ ਕਹਿੰਦੇ ਸਨ ਬਈ ਹੁਣ ਮੈਂ ਇਹ ਕੰਮ ਛੱਡੂੰਗੀ। ਰੋ ਰੋ ਕਹਿੰਦੀ ਸੀ ਬਈ ਜਿੰਨ੍ਹਾਂ ਖਾਤਰ ਮੈਂ ਦੇਹੀ ਤੋੜ ਤੋੜ ਕੇ ਕਮਾਈ ਕੀਤੀ ਮੇਰੇ ਪੇਟ ਦੇ ਜੰਮੇ ਹੀ ਮੇਰੀ ਬੇਅਦਬੀ ਕਰਨ ਲੱਗੇ ਨੇ। ਪਹਿਲਾਂ ਮੈਂ ਆਪਦੇ ਬੰਦੇ ਤੋਂ ਪਖੰਡਣ ਕਹਾਂਉਦੀ ਰਹੀ । ਹੁਣ ਇਹ ਕਹਿਣ ਲੱਗੇ ਨੇ। ਦਰਅਸਲ ਲੋਕਾਂ'ਚ ਪਾਪ ਹੀ ਐਨਾ ਵਧ ਗਿਆ। ਪੀਰ ਫਕੀਰ ਵੀ ਕੀ ਕਰਨ? ਬੇਬੇ ਨੇ ਪੂਰੇ ਵਿਸਥਾਰ ਨਾਲ ਦੱਸਿਆ। ਹੁਣ ਗੱਲ ਜਗਜੀਤ ਦੇ ਦਾਅ'ਤੇ ਆ ਗਈ ਸੀ। ਉਸਨੇ ਬੇਬੇ ਨੂੰ ਪੁੱਛਿਆ,'ਭਲਾਂ ਬੇਬੇ ! ਇੱਕ ਗੱਲ ਦੱਸ ! ਊਂ ਤਾਂ ਤੂੰ ਮੈਨੂੰ ਕੋਸਣ ਲੱਗ ਜਾਨੀ ਐਂ । ਨਾ ਜਿਹੜੇ ਬਾਬੇ ਉਸਦੇ ਭਗਤਾਂ ਦਾ ਹੀ ਕਲੇਸ਼ ਨਹੀਂ ਮਿਟਾ ਸਕਦੇ ਤੈਨੂੰ ਕੀ ਲਈ ਬੈਠੇ ਨੇ? ਸਭ ਬਕਵਾਸ ਐ ਇਹ। ਨਿਰੀ ਪਖੰਡਬਾਜ਼ੀ। ਕਮਾਈ ਦਾ ਦਾ ਢੰਗ ਹੈ'। ਬੇਬੇ ਵੀ ਜਿਵੇਂ ਗੱਲ ਸਮਝ ਗਈ ਸੀ। ਉਹ ਧੀਰਜ ਨਾਲ ਬੋਲੀ,' ਹਾਂ ਪੁੱਤ ! ਗੱਲ ਤਾਂ ਤੇਰੀ ਠੀਕ ਐ। ਪਰ ਮਨ ਐ ਬਈ ਚੰਦਰਾ ਜਦੋਂ ਦੁਚਿੱਤੀ'ਚ ਹੁੰਦੈ, ਪਤਾ ਨਹੀਂ ਕਿੱਥੇ ਕਿੱਥੇ ਹੱਥ ਮਾਰਦੈ'।

' ਬੇਬੇ ! ਮੈਂ ਤੇਰੀ ਗੱਲ ਮੰਨਦਾਂ। ਪਰ ਸਭ ਕੁੱਝ ਜਿਉਂਦੇ ਬੰਦੇ ਦੇ ਹੀ ਹੱਥ'ਚ ਹੁੰਦੈ, ਆਪਾਂ ਪੀਰਾਂ ਫਕੀਰਾਂ ਦੇ ਚੰਗੇ ਕੰਮਾਂ ਦੀ ਕਦਰ ਤਾਂ ਕਰ ਸਕਦੇ ਆਂ ਪਰ ਜੋ ਸਦੀਆਂ ਪਹਿਲਾਂ ਮਰ ਗਏ, ਉਹ ਹੁਣ ਤੋਪ ਥੋੜੀ ਚਲਾ ਦੇਣਗੇ'। ਜਗਜੀਤ ਨੇ ਕਿਹਾ।

' ਹਾਂ ਪੁੱਤ ਗੱਲ ਤਾਂ ਤੇਰੀ ਠੀਕ ਐਂ' ਤੂੰ ਤਾ ਮੇਰੀਆਂ ਅੱਖਾਂ ਖੋਲ੍ਹ ਦਿੱਤੀਐਂ। ਮੈਂ ਹੁਣ ਚੌਂਕੀ ਭਰਨ ਨਹੀਂ ਜਾਵਾਂਗੀ ਸਗੋਂ ਆਪਾਂ ਰਲ ਮਿਲਕੇ ਕੁੜੀ ਦਾ ਮਸਲਾ ਹੱਲ ਕਰਨ ਦੀ ਕੋਸ਼ਸ਼ ਕਰਾਂਗੇ'। ਇਹ ਆਖਦੀ ਹੋਈ ਬੇਬੇ ਕੰਮ ਧੰਦਾ ਕਰਨ ਲਈ ਬਾਹਰ ਨੂੰ ਆ ਗਈ । ☆ ☆ ☆

## ਮਿੰਨੀ ਕਹਾਣੀ

### ਫਰਕ ....

ਰਾਮ ਦਾਸ ਨਸਰਾਲੀ

' ਘੂੰ...ਘੂੰ....ਘੂੰ.....' ਕਰਦੀ ਤੇਜ ਰਫਤਾਰ ਇੰਮਪੋਰਟਡ ਕਾਰ ਦੇ ਪਿੱਛੇ ਬਾਡੀਗਾਰਡਾਂ ਵਾਲੀ ਜਿਪਸੀ ਹੂਟਰ ਵਜਾਉਂਦੀ ਸਵਾਰੀਆਂ ਵਾਲੀ ਬੱਸ ਦੇ ਕੋਲ ਦੀ ਹਨ੍ਹੇਰੀ ਵਾਂਗ ਲੰਘੀ। ਡਰਾਈਵਰ ਨੇ ਘੂੰ...ਘੂੰ ਦੀ ਅਵਾਜ ਸੁਣਕੇ ਇਕਦਮ ਹੀ ਬੱਸ ਸੜਕ ਤੋਂ ਥੱਲੇ ਉਤਾਰ ਲਈ। ਬੱਸ ਤੇਜ ਹੋਣ ਕਾਰਨ ਉਲਟਣ ਤੋ ਮਸਾਂ ਹੀ ਬਚੀ। ਬੱਸ ਵਿਚਲੀਆਂ ਸਵਾਰੀਆਂ ਕਾਫੀ ਡਰ ਗਈਆਂ ਤੇ ਘੁਸਰ ਮੁਸਰ ਕਰਨ ਲੱਗੀਆਂ । ਮੇਰੇ ਬਰਾਬਰ ਵਾਲੀ ਸੀਟ'ਤੇ ਬੈਠਾ ਇਕ ਬਜ਼ੁਰਗ ਬੋਲਿਆ,' ਅਹਨਾਂ ਮੰਤਰੀਆਂ ਨੇ ਪਤਾ ਨੀ ਕੀ ਜਾ ਕੇ ਅੱਗ ਬੁਝਾਉਣੀ ਆ ..ਗੋਲੀ ਵਾਂਗ ਜਾਂਦੇ ਨੇ...ਭਾਵੇਂ ਹੁਣ ਇਹਨਾਂ ਦੀ ਘੂੰ...ਘੂੰ.. ਕਾਰਨ ਬੱਸ ਪਲਟ ਜਾਂਦੀ.....।'

'....ਬਰੁਰਗਾ !.....ਇਹ ਕਿਸੇ ਮੰਤਰੀ ਦੀ ਕਾਰ ਨਹੀਂ ਸੀ.....ਇਹ ਤਾਂ ਬਾਬਿਆਂ ਦੀ ਕਾਰ ਸੀ.....।...ਪਿੱਛੇ ਹੂਟਰ ਵਾਲੀ ਜਿਪਸੀ ਉਹਨਾਂ ਦੇ ਗੰਨਮੈਨਾਂ ਦੀ ਸੀ...।ਬਜ਼ੁਰਗ ਦੇ ਪਿਛਲੀ ਸੀਟ'ਤੇ ਬੈਠੇ ਇਕ ਕਾਲਜੀਏਟ ਮੁੰਡੇ ਨੇ ਕਿਹਾ।

'..ਹੈਂ ! ...ਇਹ ਬਾਬਿਆਂ ਦੀ ਕਾਰ ਸੀ ...। ਹੁਣ ਤਾਂ ਭਾਈ ਬਾਬੇ ਵੀ ਮੰਤਰੀਆਂ ਵਾਂਗ ਬਾਡੀਗਾਰਡ ਰੱਖਣ ਲੱਗਗੇ ਪਤਾ ਨੀਂ ਦੁਨੀਆਂ ਦਾ ਹੁਣ ਕੀ ਬਣੂੰ ...?'

ਭਾਵੇਂ ਬਜ਼ੁਰਗ ਆਪਣੇ ਮਨ ਦੀ ਭੜਾਸ ਕੱਢਕੇ ਚੁੱਪ ਕਰ ਗਿਆ ਸੀ ਪਰ ਮੈਂ ਮੰਤਰੀਆਂ ਤੇ ਬਾਬਿਆਂ'ਚ ਫਰਕ ਲੱਭਣ'ਚ ਗੁਆਚ ਗਿਆ।

☆ ☆ ☆

# ਸਮੁੰਦਰ ...............

ਇੰਜ: ਅਮਰਜੀਤ ਸਿੰਘ ਆਜ਼ਾਦ
ਸੰਦੀਪ ਕੌਰ ਆਜ਼ਾਦ

ਥਲ ਦੇ ਵਸਨੀਕ ਵਜੋਂ, ਮਨੁੱਖ ਅਕਸਰ ਭੁੱਲ ਜਾਂਦਾ ਹੈ ਕਿ ਵਿਸ਼ਾਲ ਮਹਾਂਦੀਪ ਵੀ ਹੋਰ ਵਿਸ਼ਾਲ ਸਮੁੰਦਰ ਦੇ ਵਿਚਕਾਰ ਟਾਪੂ ਦੀ ਤਰ੍ਹਾਂ ਹੀ ਹਨ। ਧਰਤੀ ਦੇ ਸਮੁੰਦਰਾਂ ਵਿੱਚ ਪਾਣੀ ਏਡੀ ਵੱਡੀ ਮਾਤਰਾ ਵਿੱਚ ਹੈ ਕਿ ਕਲਪਨਾ ਨੂੰ ਹਿਲਾ ਦਿੰਦਾ ਹੈ। ਇਹ ਧਰਤੀ ਦੇ ਤਕਰੀਬਨ 71% ਹਿੱਸੇ ਉਪਰ ਫੈਲੇ ਹੋਏ ਹਨ। ਇਹ ਖੇਤਰ 36.1 ਕਰੋੜ ਵਰਗ ਕਿਲੋਮੀਟਰ ਦੇ ਲਗਭਗ ਹੈ। ਸਮੁੰਦਰ ਦੀ ਔਸਤ ਡੂੰਘਾਈ 3800 ਮੀਟਰ ਹੈ ਜਦਕਿ ਜਮੀਨ ਦੀ ਔਸਤ ਉਚਾਈ ਸਿਰਫ 840 ਮੀਟਰ ਹੈ। ਸਮੁੰਦਰ ਵਿੱਚ ਜਮੀਨ ਅਤੇ ਹਵਾ ਇਕੱਠਿਆਂ ਨਾਲੋਂ ਰਹਿਣ ਦੀ ਜਗ੍ਹਾ ਤਿੰਨ ਸੌ ਗੁਣਾ ਜਿਆਦਾ ਹੈ। ਸਮੁੰਦਰ ਵਿੱਚ ਜੀਵਨ ਹਰ ਜਗ੍ਹਾ ਹੈ ਜੋ ਸਤ੍ਹਾ ਨੇੜੇ ਸੰਘਣਾ ਅਤੇ ਬਹੁਤ ਡੂੰਘਾਈ ਤੇ ਵਿਰਲਾ ਹੈ।



ਮਨੁੱਖ ਨੇ ਘੱਟ ਡੂੰਘੇ ਸਮੁੰਦਰਾਂ ਦੇ ਕੁਝ ਕੁ ਭਾਗ ਹੀ ਟੋਹੇ ਹਨ ਜਿੱਥੇ ਪਾਣੀ ਨਿੱਘਾ ਤੇ ਸਾਫ ਹੈ ਅਤੇ ਗੋਤਾ ਮਾਰਨਾ ਅਸਾਨ ਤੇ ਖੁਸ਼ਗਵਾਰ ਹੈ। ਡੂੰਘਾ ਸਮੁੰਦਰ ਠੰਡਾ ਤੇ ਪ੍ਰਕਾਸ਼ਹੀਣ ਹੈ। ਵਿਗਿਆਨੀ ਉਸ ਬਾਰੇ ਬਹੁਤ ਘੱਟ ਜਾਣਦੇ ਹਨ। ਸਮੁੰਦਰ ਦੇ ਤਲ ਦੇ ਕੁੱਝ ਭਾਗ ਖਾਸ ਪਣਡੁੱਬੀਆਂ ਅਤੇ ਖਾਸ ਕੈਮਰਿਆਂ ਦੀ ਸਹਾਇਤਾ ਨਾਲ ਦੇਖੇ ਗਏ ਹਨ। ਪਰ ਸਾਰੀਆਂ ਤਸਵੀਰਾਂ ਇੱਕ ਜਗ੍ਹਾ ਰੱਖਣ ਤੇ ਵੀ ਜੋ ਸਮੁੰਦਰ ਦਾ ਤਲ ਪੇਸ਼ ਕਰਨਗੀਆਂ ਉਹ ਮਸਾਂ ਕਿਸੇ ਵੱਡੇ ਸ਼ਹਿਰ ਦੇ ਅਕਾਰ ਜਿੰਨਾ ਹੋਵੇਗਾ।

ਸਮੁੰਦਰ ਮਨੱਖੀ ਜਿੰਦਗੀ ਲਈ ਬਹੁਤ ਮਹੱਤਵਪੂਰਨ ਹਨ। ਇਨ੍ਹਾਂ ਦਾ ਵਾਤਾਵਰਨ ਸਬੰਧੀ ਇੱਕ ਰੋਲ ਜਲਵਾਯੂ ਨੂੰ ਪ੍ਰਭਾਵਿਤ ਕਰਨਾ ਹੈ। ਸਮੁੰਦਰ ਵਿਚਲੇ ਪਾਣੀ ਦਾ ਵਿਸ਼ਾਲ ਭੰਡਾਰ ਤਾਪ ਦੀ ਬਹੁਤ ਵੱਡੀ ਮਾਤਰਾ ਸਟੋਰ ਕਰਕੇ ਰੱਖਦਾ ਹੈ ਜੋ ਬਹੁਤ ਹੋਲੀ ਹੋਲੀ ਗ੍ਰਹਿਣ ਜਾਂ ਛੱਡੀ ਜਾਂਦੀ ਹੈ। ਸਮੁੰਦਰ ਧਰਤੀ ਦੇ ਬਹੁਤ ਹਿੱਸੇ ਤੇ ਤਾਪਮਾਨ ਦੀਆਂ ਮੌਸਮੀ ਹੱਦਾਂ ਨੂੰ ਪ੍ਰਭਾਵਿਤ ਕਰਦੇ ਹਨ। ਇਹ ਵਾਯੂਮੰਡਲ ਨੂੰ ਜਲ ਵਾਸ਼ਪ ਪ੍ਰਦਾਨ ਕਰਦੇ ਹਨ ਅਤੇ ਇੰਝ ਜਮੀਨ ਤੇ ਵਰਖਾ ਦੇ ਮੁੱਢਲੇ ਸਰੋਤ ਬਣਦੇ ਹਨ। ਸਮੁੰਦਰ ਪੌਦੇ ਅਤੇ ਜਾਨਵਰ ਦੋਵਾਂ ਤਰ੍ਹਾਂ ਦੇ ਸਮੁੰਦਰੀ ਜੀਵਨ ਪ੍ਰਣਾਲੀ ਦੇ ਵਿਸ਼ਾਲ ਅਤੇ ਗੁੰਝਲਦਾਰ ਇੱਕਠ ਨੂੰ ਸਹਾਰਾ ਦਿੰਦੇ ਹਨ। ਸਮੁੰਦਰ ਦੀ ਬਣਤਰ ਪਰਤਾਂ ਵਿੱਚ ਹੈ, ਇਹ ਪਰਤਾਂ ਤਾਪਮਾਨ ਅਤੇ ਆਕਸੀਜਨ ਅੰਸ਼ ਦੋਨਾਂ ਮੁਤਾਬਿਕ ਪਛਾਣੀਆਂ ਜਾਂਦੀਆਂ ਹਨ।

**ਸਮੁੰਦਰ ਦੇ ਮੁੱਢਲੇ ਖੋਜੀ :** ਇਸ ਗੱਲ ਦੇ ਕਾਫੀ ਸੰਕੇਤ ਮਿਲਦੇ ਹਨ। ਮਿਸਰ ਦੇ ਸਮੇਂ ਵਿੱਚ, ਅੱਜ ਤੋਂ ਕੋਈ ਤਿੰਨ ਹਜ਼ਾਰ ਸਾਲ ਪਹਿਲਾਂ, ਕਈ ਮਹਾਨ ਖੋਜੀ ਅਭਿਯਾਨ ਕੀਤੇ ਗਏ ਸਨ। ਮਿਸਰੀ ਮੱਲਾਹਾਂ ਨੇ ਛੋਟੀਆਂ, ਖੁੱਲੀਆਂ ਕਿਸ਼ਤੀਆਂ ਵਿੱਚ ਲਾਲ ਸਾਗਰ ਤੋਂ ਅਫਰੀਕਾ ਤੱਕ ਕਲਪਤ ਖਜ਼ਾਨਿਆਂ ਦੀ ਭਾਲ ਵਿੱਚ ਯਾਤਰਾ ਕੀਤੀ।

ਰਵਾਇਤ ਅਨੁਸਾਰ, ਪ੍ਰਾਚੀਨ ਸੰਸਾਰ ਦੇ ਮਹਾਨ ਮੱਲਾਹ ਫਿਨੀਸੀਅਨ ਮੰਨੇ ਜਾਂਦੇ ਹਨ ਜਿਨ੍ਹਾਂ ਨੇ ਇੱਕ ਯੂਨਾਨੀ ਇਤਿਹਾਸਕਾਰ ਹੇਰੋਡੋਟਸ ਮੁਤਾਬਿਕ 700 ਈਸਾ ਪੂ: ਸਾਡੇ ਅਫਰੀਕਾ ਦੁਆਲੇ ਸਮੁੰਦਰੀ ਯਾਤਰਾ ਕੀਤੀ ਸੀ। ਜਾਪਦਾ ਹੈ ਜਿਵੇਂ ਉਨ੍ਹਾਂ ਨੇ ਪੱਛਮ ਵੱਲ ਅਜੋਰਸ ਅਤੇ ਕੈਨਰੀਜ ਤੱਕ ਵੀ ਸਫਰ ਕੀਤਾ ਸੀ। ਸ਼ਾਇਦ ਉਹ ਹੋਰ ਦੂਰ ਐਂਟਲਾਂਟਿਕ ਮਹਾਂਸਾਗਰ ਵਿੱਚ ਵੀ ਘੁੱਸ ਗਏ ਸਨ।

ਕੁੱਝ ਇਤਿਹਾਸਕਾਰ ਸ਼ੱਕ ਕਰਦੇ ਹਨ ਕਿ ਫਿਨੀਸ਼ੀਅਨਾਂ ਤੋ ਵੀ ਮਹਾਨ ਮਲਾਹ ਸਨ ਜਿਨ੍ਹਾਂ ਦੀਆਂ ਖੋਜਾਂ ਜਾਣ ਬੁੱਝਕੇ ਦਬਾ ਦਿੱਤੀਆਂ ਗਈਆਂ ਸਨ। ਇਹ ਖੋਜੀ ਕ੍ਰੇਟ ਦੇ ਟਾਪੂ ਨਾਲ ਸਬੰਧਤ ਮੰਨੇ ਜਾਂਦੇ ਹਨ।

Pytheas ਪਹਿਲਾ ਯੂਨਾਨੀ ਵਿਅਕਤੀ ਸੀ ਜਿਸਨੇ ਆਰਕਟਿਕ ਮਹਾਂਸਾਗਰ ਦੇ ਬਰਫੀਲੇ ਪਾਣੀ ਵਿਚ ਦੀ ਖੋਜੀ ਯਾਤਰਾ ਦਾ ਰੀਕਾਰਡ ਰੱਖਿਆ। ਉਸਨੇ ਮਰਸੀਲਸ ਤੋਂ ਇੰਗਲੈਂਡ ਤੱਕ ਅਤੇ ਫਿਰ ਆਇਸਲੈਂਡ ਤੱਕ ਸਫਰ ਕੀਤਾ। ਕੋਈ 300 ਈਸਾ ਪੂ: ਉਸਨੇ ਆਪਣੀਆਂ ਉਤਰੀ ਯਾਤਰਾਵਾਂ 'ਤੇ ਕਿਤਾਬ ਲਿਖੀ ਸੀ ਜੋ ਬਹੁਤ ਸਮਾਂ ਪਹਿਲਾਂ ਦੀ ਗੁੰਮ ਹੋ ਚੁੱਕੀ ਹੈ।

**ਸਮੁੰਦਰ ਵਿਗਿਆਨ ਦੀ ਸ਼ੁਰੂਆਤ:** 17ਵੀਂ ਸਦੀ ਦੇ ਕੈਪਟਨ ਵਿਲੀਅਮ ਡੈਮਪੀਅਨ ਦੇ ਸਮੇਂ ਤੱਕ ਬਹੁਤੇ ਸਮੁੰਦਰੀ ਕੈਪਟਨ ਸਮੁੰਦਰ ਵਿਚ ਐਨੀ ਰੁਚੀ ਨਹੀਂ ਰਖਦੇ ਸਨ ਜਿੰਨੀ ਕਿ ਦੂਰ ਦੁਰਾਡੇ ਦੀ ਜਮੀਨ ਵਿਚ। ਡੈਮਪੀਅਨ ਨੇ ਆਪਣੀਆਂ ਯਾਤਰਾਵਾਂ ਦੌਰਾਨ ਸਾਹਮਣਾ ਕੀਤੀਆਂ ਹੋਈਆਂ ਹਵਾਵਾਂ ਅਤੇ ਧਾਰਾਵਾਂ ਸਬੰਧੀ ਅੰਕੜੇ ਇਕੱਠੇ ਕੀਤੇ। ਇਸ ਨਾਲ ਮਨੁੱਖ ਦੀ ਸਮੁੰਦਰ ਸਬੰਧੀ ਜਾਣਕਾਰੀ ਵਿਚ ਕਾਫੀ ਵਾਧਾ ਹੋਇਆ।

ਕੈਪਟਨ ਜੇਮਜ ਕੁੱਕ ਨੇ 18ਵੀ ਸਦੀ ਵਿਚ ਪੈਸੀਫਿਕ ਦੇ ਵਿਸ਼ਾਲ ਪਸਾਰੇ ਦੀ ਆਪਣੀਆਂ ਤਿੰਨ ਯਾਤਰਾਵਾਂ ਨਾਲ ਛਾਣਬੀਣ ਕੀਤੀ। ਉਸਦੀ ਮੌਤ ਤੋ ਬਾਅਦ ਜਹਾਜਾਂ ਜਿਵੇਂ ਕਿ ਬੀਗਲ, ਜਿਸ ਵਿਚ ਚਾਰਲਸ ਡਾਰਵਿਨ ਨੇ ਪ੍ਰਕ੍ਰਿਤੀਵਾਦੀ



ਵਜੋਂ ਸਫਰ ਕੀਤਾ ਸੀ, ਨੇ ਘੱਟ ਜਾਣੇ ਜਾਂਦੇ ਤੱਟ ਰੇਖਾਵਾਂ ਅਤੇ ਬਿਖਰੇ ਹੋਏ ਟਾਪੂਆਂ ਦੇ ਨਕਸ਼ੇ ਬਣਾਏ। ਸਮੇ ਦੇ ਨਾਲ ਨਾਲ ਮਨੁੱਖ ਨੇ ਮਹਿਸੂਸ ਕੀਤਾ ਕਿ ਅਜਿਹੀਆਂ ਕ੍ਰਿਆਵਾਂ ਕਾਫੀ ਨਹੀਂ ਸਨ। ਸਮੁੰਦਰ ਦੀਆਂ ਧਾਰਾਵਾਂ ਅਤੇ ਤਲ ਸਬੰਧੀ ਜਾਣਕਾਰੀ ਹੋਣ ਦੀ ਜਰੂਰਤ ਮਹਿਸੂਸ ਹੋਣ ਲੱਗ ਪਈ।

ਇਸ ਸਬੰਧੀ ਜਰੂਰੀ ਕੰਮ ਅਮਰੀਕਨ ਨੇਵੀ ਅਫਸਰ ਐਮ ਐਫ ਮੌਰੀ 1806-73 ਨੇ ਕੀਤਾ। ਉਸਨੇ 1855 ਈ: 'ਚ ਹਵਾਵਾਂ ਅਤੇ ਸਮੁੰਦਰੀ ਧਾਰਾਵਾਂ ਨਾਲ ਸਬੰਧਤ ਪਹਿਲੀ ਵਾਰ ਵਿਸ਼ਵਵਿਆਪੀ ਚਾਰਟ ਤਿਆਰ ਕੀਤੇ। ਉਸ ਸਾਲ ਉਸਨੇ 'ਸਮੁੰਦਰ ਦਾ ਭੌਤਿਕ ਭੂਗੋਲ' ਨਾਮੀ ਕਿਤਾਬ ਵੀ ਪ੍ਰਕਾਸ਼ਿਤ ਕੀਤੀ। ਅਧੁਨਿਕ ਸਾਗਰ -ਵਿਗਿਆਨ ਦੀ ਇਹ ਪਹਿਲੀ ਕਿਤਾਬ ਸੀ।

ਪਹਿਲੀ ਯੋਜਨਾਬੱਧ ਸਮੁੰਦਰੀ ਯਾਤਰਾ 1872 ਤੋ 1876 ਵਿਚਕਾਰ ਕੀਤੀ ਗਈ ਸੀ। ਉਸ ਸਮੇਂ ਇਕ ਬਰਤਾਨਵੀ ਜਹਾਜ਼ ਐਚ ਐਮ ਐਸ ਚੈਲੈਂਜਰ ਨੇ ਸੰਸਾਰ ਦੁਆਲੇ ਸਾਢੇ ਤਿੰਨ ਸਾਲਾਂ ਵਿਚ ਯਾਤਰਾ ਪੂਰੀ ਕੀਤੀ। ਜਿੱਥੇ ਵੀ ਇਹ ਜਹਾਜ਼ ਗਿਆ, ਵਿਗਿਆਨੀਆਂ ਨੇ ਕਈ ਤਰ੍ਹਾਂ ਦੇ ਮਾਪ ਕੀਤੇ ਅਤੇ ਨਮੂਨੇ ਇਕੱਠੇ ਕੀਤੇ।

ਇਸ ਚੰਗੀ ਸ਼ੁਰੂਆਤ ਤੋਂ ਬਾਅਦ ਸਾਗਰ ਵਿਗਿਆਨ ਦਾ ਵਾਧਾ ਬਹੁਤ ਹੌਲੀ ਹੋਇਆ। ਪਰ ਦੂਜੀ ਸੰਸਾਰ ਜੰਗ ਦੌਰਾਨ, ਇੰਜਨੀਅਰਾਂ ਨੇ ਸਮੁੰਦਰ ਵਿਚ ਦੇਖਣ ਦੇ ਕਈ ਨਵੇਂ ਤਰੀਕੇ ਈਜਾਦ ਕੀਤੇ।

ਅੱਜ ਇਹ ਸਾਇੰਸ ਕਾਫੀ ਜਿਆਦਾ ਵਿਕਸਿਤ ਹੋ ਚੁਕੀ ਹੈ ਅਤੇ ਤੇਜ਼ੀ ਨਾਲ ਤਰੱਕੀ ਕਰ ਰਹੀ ਹੈ। ਇਸਦਾ ਇਕ ਕਾਰਨ ਇਹ ਹੈ ਕਿ ਸਮੁੰਦਰ ਸੰਸਾਰ ਦੇ ਲੋਕਾਂ ਵਾਸਤੇ ਵੱਡੀ ਮਾਤਰਾ ਵਿਚ ਭੋਜਨ ਦੀ ਲੋੜ ਪੂਰੀ ਕਰ ਸਕਦਾ ਹੈ।

**ਸਮੁੰਦਰ ਦਾ ਖਾਰਾਪਨ:** ਸਮੁੰਦਰ ਵੱਲ ਸਭ ਤੋਂ ਵੱਧ ਧਿਆਨ ਖਿੱਚਣ ਵਾਲੀਆਂ ਵਿਸ਼ੇਸ਼ਤਾਵਾਂ ਵਿਚੋਂ ਇਕ ਇਸਦਾ ਖਾਰਾਪਨ ਹੈ। ਸਮੁੰਦਰ ਦੇ ਪਾਣੀ ਵਿਚ ਆਮ ਵਰਤੋਂ ਵਾਲੇ ਲੂਣ ਸੋਡੀਅਮ ਕਲੋਰਾਈਡ ਤੋਂ ਇਲਾਵਾ ਹੋਰ ਵੀ ਕਈ ਤਰ੍ਹਾਂ ਦੇ ਲੂਣ ਪਾਏ ਜਾਂਦੇ ਹਨ। ਇਹ ਲੂਣ ਪਾਣੀ ਵਿਚ ਆਇਨਾਂ ਦੇ ਰੂਪ ਵਿਚ ਘੁਲੇ ਹੋਏ ਹੁੰਦੇ ਹਨ।

ਸਮੁੰਦਰੀ ਪਾਣੀ ਦਾ ਖਾਰਾ ਹੋਣਾ ਕਿਸੇ ਵੇਲੇ ਮਨੁੱਖ ਲਈ ਰਹੱਸ ਬਣਿਆ ਹੋਇਆ ਸੀ। ਇਸਦੀ ਵਿਆਖਿਆ ਲਈ ਕਈ ਮਨਘੜ੍ਹਤ ਕਥਾਵਾਂ ਪ੍ਰਚੱਲਤ ਸਨ। ਅਸਲ ਵਿਚ ਧਰਤੀ ਦੀ ਸਤਾਹ ਦੇ ਸੰਪਰਕ ਵਿਚ ਕੋਈ ਵੀ ਪਾਣੀ 100 ਪ੍ਰਤੀਸ਼ਤ ਸ਼ੁੱਧ ਨਹੀ ਹੈ। ਦਰਿਆਵਾਂ ਵਿਚ ਕਈ ਤਰ੍ਹਾਂ ਦੇ ਘੁਲਣਸ਼ੀਲ ਪਦਾਰਥ ਹੁੰਦੇ ਹਨ ਜੋ ਜ਼ਮੀਨ ਤੋ ਇਨ੍ਹਾਂ ਦੇ ਪਾਣੀ ਵਿਚ ਘੁਲ ਜਾਂਦੇ ਹਨ। ਇਨ੍ਹਾਂ ਤੋਂ ਇਹ ਪਦਾਰਥ ਸਮੁੰਦਰ ਵਿਚ ਮਿਲ ਜਾਂਦੇ ਹਨ। ਕਈ ਭੂ- ਵਿਗਿਆਨਕਾਂ ਦਾ ਵਿਸ਼ਵਾਸ਼ ਹੈ ਕਿ ਸਮੁੰਦਰ ਦੇ ਨਮਕਾਂ ਦਾ ਇਕ ਵੱਡਾ ਹਿੱਸਾ ਉਸ ਪਾਣੀ ਤੋਂ ਪ੍ਰਾਪਤ ਹੁੰਦਾ ਹੈ ਜੋ ਆਪਣੀ ਤਾਪ ਅਤੇ ਰਸਾਇਣਕ ਸਰਗਰਮੀ ਧਰਤੀ ਅੰਦਰਲੇ ਜਵਾਲਾਮੁਖੀ ਸਰੋਤਾਂ ਤੋਂ ਹਾਸਲ ਕਰਦਾ ਹੈ।

ਸਮੁੰਦਰ ਦਾ ਔਸਤ-ਖਾਰਾਪਨ ਔਸਤ ਲੂਣ ਅੰਸ਼ 3.5 % ਹੁੰਦਾ ਹੈ। ਸਮੁੰਦਰ ਦੀ ਸਤਾਹ ਦੇ ਨੇੜੇ ਖਾਰਾਪਨ ਕਾਫੀ ਘੱਟ ਹੋ ਸਕਦਾ ਹੈ। ਇੱਥੇ ਇਹ ਵਾਸ਼ਪੀਕਰਣ ਅਤੇ ਅਣਖੇਪਣ ਦੇ ਅਨੁਪਾਤ 'ਤੇ ਨਿਰਭਰ ਹੁੰਦਾ ਹੈ ਜੋ ਵਾਤਾਵਰਣ ਦੁਆਰਾ ਨਿਰਧਾਰਤ ਕੀਤਾ ਜਾਂਦਾ ਹੈ। ਅੰਸ਼ਕ ਘਿਰੇ ਹੋਏ ਖੇਤਰਾਂ, ਜਿਵੇਂ ਕਿ ਬੈਲਟਿਕ, ਵਿਚ ਖਾਰਾਪਨ 1 % ਤੱਕ ਵੀ ਡਿੱਗ ਸਕਦਾ ਹੈ। ਨਾਂਮਾਤਰ ਵਰਖਾ ਵਾਲੇ ਖੇਤਰਾਂ ਵਿਚ ਅੰਸ਼ਕ ਬੰਦ ਪਾਣੀ ਦਾ ਖਾਰਾਪਨ ਬਹੁਤ ਜ਼ਿਆਦਾ ਹੋ ਸਕਦਾ ਹੈ। ਦੱਖਣੀ ਟੈਕਸਜ ਦੇ ਲੈਗੂਨਾਂ ਵਿਚ ਖਾਰਾਪਨ 10 % ਤੋ ਵੀ ਉਪਰ ਤੱਕ ਵਧ ਸਕਦਾ ਹੈ।

ਡੂੰਘੇ ਪਾਣੀ ਦਾ ਖਾਰਾਪਨ, ਸਤਾਹ ਦੇ ਪਾਣੀ ਵਾਂਗੂ ਚੌੜਾ ਪਰਿਸਰ ਨਹੀ ਦਰਸਾਂਉਦਾ ਕਿਓਕਿ ਉਥੇ ਵਰਖਾ ਅਤੇ ਵਾਸ਼ਪੀਕਰਨ ਦਾ ਕੋਈ ਪ੍ਰਭਾਵ ਨਹੀ ਹੁੰਦਾ। ਡੂੰਘੇ ਪਾਣੀ ਦਾ ਖਾਰਾਪਨ ਆਮ ਤੌਰ'ਤੇ 3.45 % ਤੋ 3.5 % ਵਿਚਕਾਰ ਹੁੰਦਾ ਹੈ। ਕੁੱਝ ਖੇਤਰ ਹਨ ਜਿਵੇਂ ਕਿ ਮੈਡੀਟੇਰੇਨੀਅਨ ਅਤੇ ਰੈਡ ਸਾਗਰ . ਜਿੱਥੇ ਇਹ ਗਾੜ੍ਹਾਪਨ 4 % ਨੂੰ ਪਹੁੰਚ ਜਾਂਦਾ ਹੈ।

**ਸਮੁੰਦਰ ਦੇ ਮੁੱਖ ਨਮਕ:** ਸਮੁੰਦਰ ਵਿਚ ਸੋਡੀਅਮ ਕਲੋਰਾਈਡ, ਬਾਕੀ ਸਾਰੇ ਲੂਣਾਂ ਨੂੰ ਇਕੱਠੇ ਰੱਖਕੇ ਵੀ, ਜਿਆਦਾ ਬਹੁਲਤਾ ਵਿਚ ਹੁੰਦਾ ਹੈ; ਇਹ ਸਮੁੱਚੇ ਦੇ 80 % ਦੇ ਕਰੀਬ ਹੁੰਦਾ ਹੈ। ਸੋਡੀਅਮ ਕਲੋਰਾਈਡ ਸਜੀਵ ਕ੍ਰਿਆਵਾਂ ਵਿਚ ਅਤਿ ਮਹੱਤਵਪੂਰਣ ਹਿੱਸਾ ਰਖਦਾ ਹੈ। ਇਹ ਮਨੁੱਖ ਦੇ ਸਭਤੋ ਵੱਧ ਕੀਮਤੀ ਵਸੀਲਿਆਂ ਵਿਚੋਂ ਵੀ ਹੈ।

ਮੈਗਨੀਸ਼ਅਮ ਕਲੋਰਾਈਡ ਮਹੱਤਤਾ ਵਿਚ ਦੂਜੇ ਸਥਾਨ 'ਤੇ ਆਂਉਦਾ ਹੈ। ਸਮੁੰਦਰ ਦੇ ਪਾਣੀ ਵਿਚੋਂ ਮੈਗਨੀਸ਼ੀਅਮ ਪੁਨਰ ਪ੍ਰਾਪਤ ਕਰਨ ਦੀ ਵਿਧੀ ਦੀ ਸਫਲਤਾ ਨੇ ਇਸ ਧਾਤ ਨੂੰ ਵੱਡੀ ਮਾਤਰਾ ਵਿਚ ਨਿਸ਼ਕਰਸ਼ਿਤ ਕਰਨ ਦੇ ਯੋਗ ਬਣਾਇਆ ਹੈ। ਸਲਫਰ, ਇਕ ਅਜਿਹਾ ਤੱਤ ਹੈ ਜੋ ਸਜੀਵ ਕ੍ਰਿਆਵਾਂ ਵਿਚ ਅਤਿਅੰਤ ਮਹੱਤਵਪੂਰਣ ਹੈ, ਹੋਰ ਤੱਤਾਂ ਨਾਲ ਯੋਗਿਕਾਂ ਦੇ ਰੂਪ ਵਿੱਚ ਮਿਲਦਾ ਹੈ।

ਕੈਲਸ਼ੀਅਮ ਦੇ ਯੋਗਕ ਘੱਟ ਬਹੁਤਾਤ ਵਿਚ ਹੁੰਦੇ ਹਨ ਕਿਉਂਕਿ ਬਹੁਤੇ ਕੁਦਰਤੀ ਕੈਲਸ਼ੀਅਮ ਦੇ ਯੋਗਿਕ, ਜੋ ਸਮੁੰਦਰੀ ਪਾਣੀ ਵਿਚ ਘੋਲ ਦੀ ਤਰ੍ਹਾਂ ਰਹਿ ਸਕਦੇ ਹਨ, ਸੋਡੀਅਮ ਜਾਂ

ਮੈਗਨੀਸ਼ੀਅਮ ਦੇ ਯੋਗਿਕਾਂ ਨਾਲੋਂ ਬਹੁਤ ਘੱਟ ਹਨ। ਕੈਲਸ਼ੀਅਮ ਕਾਰਬੋਨੇਟ ਜਾਂ ਕੈਲਸ਼ੀਅਮ ਫਾਸਫੇਟ ਨੂੰ ਆਪਣੇ ਖੋਲ ਜਾਂ ਪਿੰਜਰ ਵਿਚ ਵਰਤਦੇ ਹਨ।

ਪੋਟਾਸ਼ੀਅਮ ਦੇ ਯੋਗਿਕ ਹੋਰ ਵੀ ਘੱਟ ਮਾਤਰਾ ਵਿਚ ਹੁੰਦੇ ਹਨ। ਇਕ ਬਾਰ ਜਦ ਉਹ ਸਮੁੰਦਰ ਤਕ ਪਹੁੰਚ ਜਾਂਦੇ ਹਨ ਤਾਂ ਉਹ ਦਰਿਆਵਾਂ ਦੁਆਰਾ ਲਿਆਂਦੀ ਮਹੀਨ ਮਿੱਟੀ ਨਾਲ ਸਮੁੰਦਰ ਤਲ ਵੱਲ ਉਤਰ ਸਕਦੇ ਹਨ। ਇਹ ਯੋਗਿਕ ਸਮੁੰਦਰ ਦੇ ਤਲ ਤੇ ਹੋਰ ਖਣਿਜਾਂ ਨਾਲ ਕ੍ਰਿਆ ਕਰਕੇ ਜ਼ਿਆਦਾ ਪੋਟਸ਼ੀਅਮ ਵਾਲੇ ਨਵੇਂ ਖਣਿਜ ਬਣਾ ਸਕਦੇ ਹਨ। ਇਸ ਤਰ੍ਹਾਂ ਖਣਿਜਾਂ ਤੋਂ ਬਣੀਆਂ ਚਟਾਨਾਂ ਨੂੰ ਕਈ ਬਾਰ ਪੋਟਾਸ਼ ਦੇ ਸਰੋਤ ਵਜੋਂ ਖਾਦ ਵਾਸਤੇ ਵਰਤਿਆ ਜਾਂਦਾ ਹੈ। ਪੋਟਾਸ਼ੀਅਮ ਦੇ ਲੂਣਾਂ ਦੇ ਸਮੁੰਦਰੀ ਪਾਣੀ ਵਿਚ ਉਦੋਂ ਹੀ ਰਵੇ ਬਣਦੇ ਹਨ ਜਦੋਂ ਵਾਸ਼ਪੀਕਰਣ ਨਾਲ ਪਾਣੀ ਪੂਰੀ ਤਰ੍ਹਾਂ ਨਿਕਲ ਜਾਂਦਾ ਹੈ। ਅਜਿਹੀਆਂ ਕਈ ਥਾਵਾਂ 'ਤੇ ਪੋਟਾਸ਼ ਦੀ ਵਪਾਰਕ ਪੱਧਰ ਉਤੇ ਖੁਦਾਈ ਵੀ ਕੀਤੀ ਜਾਂਦੀ ਹੈ।

ਕੈਨੇਡਾ ਦੇ ਮੱਛੀ ਪਾਲਣ ਵਿਭਾਗ ਦੀ ਪ੍ਰਕਾਸ਼ਿਤ ਇੱਕ ਕਿਤਾਬ 'ਸਾਗਰ- ਵਿਗਿਆਨ, ਸਮੁੰਦਰ ਦੀ ਸਾਇੰਸ' ਅਨੁਸਾਰ ਸਮੁੰਦਰੀ ਪਾਣੀ ਵਿੱਚ ਮੁੱਖ ਨਮਕਾਂ ਦੀ ਮਾਤਰਾ ਇਸ ਤਰ੍ਹਾਂ ਹੈ :

| ਲੜੀ ਨੰ: | ਲੂਣ | ਮਾਤਰਾ |
|---|---|---|
| 1 | ਸੋਡੀਅਮ ਕਲੋਰਾਈਡ | 77.75 |
| 2 | ਮੈਗਨੀਸ਼ੀਅਮ ਕਲੋਰਾਈਡ | 10.89 |
| 3 | ਮੈਗਨੀਸ਼ੀਅਮ ਸਲਫੇਟ | 4.73 |
| 4 | ਕੈਲਸ਼ੀਅਮ ਸਲਫੇਟ | .3.60 |
| 5 | ਪੋਟਾਸੀਅਮ ਸਲਫੇਟ | 2.46 |
| 6 | ਕੈਲਸ਼ੀਅਮ ਕਾਰਬੋਨੇਟ | 0.35 |
| 7 | ਮੈਗਨੀਸ਼ੀਅਮ ਬਰੋਮਾਈਡ | 0.21 |
| 8 | ਬਾਕੀ ਤੱਤ | 0.01 |

**ਸਮੁੰਦਰ ਦੇ ਹੋਰ ਤੱਤ:** ਬਰੋਮੀਨ ਸਮੁੰਦਰੀ ਪਾਣੀ ਦੇ ਯੋਗਿਕਾਂ ਵਿਚ ਪਾਇਆ ਜਾਣ ਵਾਲਾ ਇਕ ਹੋਰ ਤੱਤ ਹੈ। ਇਹ ਜੈਸੋਲੀਨ ਦੀ ਸੁਧਾਈ ਲਈ ਇਥੀਲੀਨ ਡਾਈਬਰੋਮਾਈਡ ਵਿਚ ਵਰਤਿਆ ਜਾਂਦਾ ਹੈ। ਸਮੁੰਦਰੀ ਪਾਣੀ ਵਿਚ ਕਾਰਬਨ ਦੇ ਯੋਗਿਕ ਸਿਰਫ ਘੁਲੀਆਂ ਗੈਸਾਂ ਕਾਰਬਨਡਾਈਆਕਸਾਈਡ ਅਤੇ ਕਾਰਬੋਨੇਟ ਅਤੇ ਬਾਈ ਕਾਰਬੋਨੇਟ ਆਇਨ ਦੇ ਰੂਪ ਵਿਚ ਹੀ ਨਹੀਂ ਹੁੰਦੇ ਸਗੋਂ ਸਜੀਵ ਸੰਗਠਨ ਦਾ ਜਰੂਰੀ ਅੰਸ਼ ਵੀ ਹੁੰਦੇ ਹਨ। ਇਨ੍ਹਾਂ ਪ੍ਰਾਣੀਆਂ ਦੇ ਮਰਨ ਤੋਂ ਬਾਅਦ ਕਾਰਬਨ ਪਾਣੀ ਵਿਚ ਫਿਰ ਤੋਂ ਘੁਲ ਬਣ ਸਕਦੀ ਹੈ ਜਾਂ ਤਲ ਤੇ ਜਾਕੇ ਦੱਬੀ ਜਾਂਦੀ ਹੈ। ਦੱਬੇ ਹੋਏ ਕਾਰਬਨ ਪਦਾਰਥ ਆਦਰਸ਼ ਹਾਲਤਾਂ ਵਿਚ ਤੇਲ ਅਤੇ ਕੁਦਰਤੀ ਗੈਸ ਦੇ ਜਮਾਓ ਬਣਨ ਵਿਚ ਯੋਗਦਾਨ ਪਾ ਸਕਦੇ ਹਨ। ਬੋਰੋਨ ਪਾਣੀ ਵਿਚ ਬੋਰਿਕ ਐਸਿਡ ਵਜੋਂ ਹੁੰਦੀ ਹੈ ਅਤੇ ਕੁੱਝ ਸਮੁੰਦਰੀ ਜੀਵਾਂ ਵਿਚ ਵੀ ਹੁੰਦੀ ਹੈ। ਸਿਲੀਕਾਨ ਜੋ ਧਰਤੀ ਦੀ ਪੇਪੜੀ ਵਿਚ ਆਕਸੀਜਨ ਤੋਂ ਬਾਅਦ ਸਭ ਤੋਂ ਵੱਧ ਪਾਇਆ ਜਾਣ ਵਾਲਾ ਤੱਤ ਹੈ ਸਿਲੀਕਾਂ ਦੇ ਯੋਗਿਕ ਜਾਂ ਸਿਲੀਕਾਨ ਡਾਈਆਕਸਾਈਡ ਦੇ ਰੂਪ ਵਿਚ ਮੌਜੂਦ ਹੁੰਦਾ ਹੈ। ਸਮੁੰਦਰ ਵਿਚ ਪਾਏ ਜਾਣ ਵਾਲੇ ਹੋਰ ਤੱਤ ਇਹ ਹਨ-ਫਾਸਫੋਰਸ, ਲੋਹਾ, ਐਲੂਮੀਨੀਅਮ, ਬੇਰੀਅਮ, ਫਲੋਰੀਨ, ਆਇਓਡੀਨ, ਆਰਸੈਨਕ, ਮੈਗਨੀਜ਼ ਅਤੇ ਕਾਪਰ।

**ਘੁਲੀਆਂ ਗੈਸਾਂ:** ਸਮੁੰਦਰ ਦੇ ਪਾਣੀ ਵਿਚ ਕਈ ਗੈਸਾਂ ਘੁਲੀਆਂ ਹੁੰਦੀਆਂ ਹਨ। ਇਨ੍ਹਾਂ ਵਿਚੋਂ ਮੁੱਖ ਹਨ-ਨਾਈਟਰੋਜਨ, ਆਕਸੀਜਨ ਅਤੇ ਕਾਰਬਨਡਾਈਆਕਸਾਈਡ ਜੋ ਧਰਤੀ ਦੇ ਵਾਯੂਮੰਡਲ ਵਿਚ ਵੀ ਹੁੰਦੀਆਂ ਹਨ ਪਰ ਇਨ੍ਹਾਂ ਦੀ ਮਾਤਰਾ ਭਿੰਨ ਹੁੰਦੀ ਹੈ। ਨਾਈਟਰੋਜਨ ਸਮੁੰਦਰ ਵਿਚ ਤਕਰੀਬਨ 64 % ਹੁੰਦੀ ਹੈ ਹਵਾ ਵਿਚ ਇਹ 78 % ਹੁੰਦੀ ਹੈ। ਸਮੁੰਦਰ ਵਿਚ ਨਾਈਟਰੋਜਨ ਫਿਕਸਿੰਗ ਬੈਕਟੀਰੀਆ ਇਸਨੂੰ ਵਰਤਕੇ ਨਾਈਟਰੇਟ ਬਣਾਉਂਦੇ ਹਨ ਜੋ ਜੀਵਨ ਵਾਸਤੇ ਜਰੂਰੀ ਹੁੰਦੇ ਹਨ।

ਸਮੁੰਦਰੀ ਪਾਣੀ ਵਿਚ ਘੁਲੀਆ ਗੈਸਾਂ ਵਿਚ ਆਕਸੀਜਨ 34% ਹੁੰਦੀ ਹੈ ਵਾਯੂਮੰਡਲ ਵਿਚ ਇਸਦੀ ਮਾਤਰਾ 21% ਹੁੰਦੀ ਹੈ। ਇਹ ਗੈਸ ਸਮੁੰਦਰੀ ਜੀਵਾਂ ਦੁਆਰਾ ਸਾਹ ਕ੍ਰਿਆ ਦੌਰਾਨ ਸੋਖ ਲਈ ਜਾਂਦੀ ਹੈ ਅਤੇ ਇਹ ਉਨ੍ਹਾਂ ਵਾਸਤੇ ਉਨੀ ਹੀ ਮਹੱਤਵਪੂਰਣ ਹੁੰਦੀ ਹੈ ਜਿੰਨਾ ਕਿ ਪਾਣੀ।

ਕਾਰਬਨਡਾਈਆਕਸਾਈਡ ਦਾ ਹੋਰਨਾਂ ਗੈਸਾਂ ਦੇ ਮੁਕਾਬਲੇ ਵਿਚ ਅਨੁਪਾਤ, ਵਾਯੂਮੰਡਲ ਨਾਲੋਂ 50 ਗੁਣਾ ਵੱਧ ਹੁੰਦਾ ਹੈ। ਫਿਰ ਵੀ ਇਹ ਭਾਰ ਅਨੁਸਾਰ ਸਿਰਫ 1.6% ਹੀ ਹੁੰਦੀ ਹੈ (ਵਾਯੂਮੰਡਲ ਵਿਚ ਇਹ ਗੈਸ 0.03% ਹੈ)। ਇਹ ਗੈਸ ਪ੍ਰਕਾਸ਼ ਸੰਸ਼ਲੇਸ਼ਣ ਵਿਧੀ, ਜੋ ਕਈ ਘਰਾਂ ਦੇ ਸਮੁੰਦਰੀ ਪੌਦਿਆਂ ਵਿਚ ਵਾਪਰਦੀ ਹੈ, ਵਿਚ ਅਤਿ ਲੋੜੀਂਦਾ ਰੋਲ ਅਦਾ ਕਰਦੀ ਹੈ

**ਔਰਗੈਨਿਕ ਵਸਤੂਆਂ:** ਸਮੁੰਦਰ ਵਿਚ ਬਹੁਤ ਸਾਰੀਆਂ ਔਰਗੈਨਿਕ ਵਸਤੂਆਂ ਸਮੁੰਦਰੀ ਪੌਦੇ ਅਤੇ ਜਾਨਵਰਾਂ ਦੀ ਰਹਿੰਦ ਖੂੰਹਦ ਘੁਲ ਜਾਂ ਲਟਕਦੇ ਰੂਪ ਵਿਚ ਹੁੰਦੀਆਂ ਹਨ। ਇਕ ਅਨੁਮਾਨ ਅਨੁਸਾਰ ਕਿਸੇ ਵੀ ਸਮੇਂ ਘੁਲੇ ਹੋਏ ਔਰਗੈਨਿਕ ਪਦਾਰਥਾਂ ਦੀ ਮਾਤਰਾ ਸਜੀਵ ਔਰਗੈਨਿਕ ਪਦਾਰਥਾਂ ਨਾਲੋਂ 300 ਗੁਣਾਂ ਅਧਿਕ ਹੁੰਦੀ ਹੈ। ਇਸ ਪਦਾਰਥ ਵਿਚ ਜੀਵ ਉਸਾਰੂ ਕ੍ਰਿਆਵਾਂ ਦੇ ਉਪ ਉਤਪਾਦਨ, ਵਿਟਾਮਿਨਾਂ ਸਹਿਤ ਹੁੰਦੇ ਹਨ ਜੋ ਸਮੁੰਦਰ ਵਿਚ ਪ੍ਰਾਣੀਆਂ ਦੀ ਆਬਾਦੀ ਉਤੇ ਵੱਡਾ ਪ੍ਰਭਾਵ ਪਾਉਣ ਲਈ ਜਿੰਮੇਵਾਰ ਸਮਝੇ ਜਾਂਦੇ ਹਨ। ਇਨ੍ਹਾਂ ਵਸਤੂਆਂ ਦੇ ਸੰਘਣੇਪਣ ਦੀ

(ਬਾਕੀ ਸਫਾ 23 ਤੇ)





## ਖਬਰ ਹੈ ਕਿ .....





**1: ਔਰਤਾਂ ਨੂੰ ਲੱਖਾਂ ਦਾ ਚੂਨਾ ਲਾਕੇ ਜੋਤਸ਼ੀ ਫਰਾਰ**

ਮਲੋਟ: ਸਥਾਨਕ ਨਾਗਪਾਲ ਨਗਰ ਵਿਚ ਜੋਤਸ਼ੀ ਆਰ.ਐਨ.ਸ਼ਾਸ਼ਤਰੀ ਦਿੱਲੀ ਵਾਲੇ ਨੇ ਗਲੀ ਨੰ:7 ਨਾਗਪਾਲ ਵਿਚ ਸ੍ਰੀ ਦੁਰਗਾ ਜੋਤਸ਼ ਖੋਲ੍ਹਿਆ ਅਤੇ ਸ਼ਹਿਰ 'ਚ ਪੂਰੇ ਜ਼ੋਰ ਸ਼ੋਰ ਨਾਲ ਮਸ਼ਹੂਰੀ ਕਰਵਾਈ ਗਈ ਕਿ ਇਹ ਜੋਤਸ਼ੀ ਹੱਥਾਂ ਦੀਆਂ ਲਕੀਰਾਂ ਦੇਖਕੇ ਜੀਵਨ ਦਾ ਹਾਲ ਦਸਦਾ ਹੈ। ਪਰ ਖਬਰ ਹੈ ਕਿ ਥੋੜ੍ਹੇ ਦਿਨਾਂ ਬਾਅਦ ਲੱਖਾਂ ਰੁਪੈ ਬਟੋਰ ਕੇ ਰਫੂ ਚੱਕਰ ਹੋ ਗਿਆ।

**2: ਗੁਰਦਵਾਰਾ ਹਾਜੀਰਤਨ ਵਿਚ ਘੋਟਾਲਾ**

ਬਠਿੰਡਾ:16 ਅਕਤੂਬਰ:ਬਠਿੰਡੇ ਦੇ ਇਤਿਹਾਸਿਕ ਗੁਰਦਵਾਰੇ ਕਿਲਾ ਮੁਬਾਰਕ ਵਿਚ ਪਿਛਲੇ ਦਿਨੀ ਦੇਗ ਦੀਆਂ ਪਰਚੀਆਂ ਵਿਚ ਹੋਏ ਘੁਟਾਲੇ ਦੀ ਚਰਚਾ ਅਜੇ ਮੱਠੀ ਹੀ ਨਹੀਂ ਪਈ ਸੀ ਕਿ ਇੱਕ ਹੋਰ ਇਤਿਹਾਸਕ ਗੁਰਦਵਾਰੇ ਹਾਜੀ ਰਤਨ ਵਿੱਚ ਵੀ ਕੁਝ ਇਸ ਤਰ੍ਹਾਂ ਦਾ ਘੁਟਾਲਾ ਸਾਹਮਣੇ ਆਇਆ ਹੈ। ਇਹ ਦੱਸਿਆ ਜਾਂਦਾ ਹੈ ਕਿ ਇਸ ਵਿਚ ਗੁਰਦਵਾਰੇ ਦੇ ਪ੍ਰਬੰਧਕ ਦੇ ਨਾਂ ਦੀ ਵੀ ਚਰਚਾ ਹੈ। ਦੱਸਿਆ ਜਾਂਦਾ ਹੈ ਕਿ ਪਿਛਲੇ ਦਿਨੀਂ ਸ੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਇਕ ਟੀਮ ਨੇ ਗੁਰਦਵਾਰਾ ਸਾਹਿਬ ਵਿਚ ਛਾਪਾ ਮਾਰਿਆ ਅਤੇ ਲੇਖਾਕਾਰ ਦੇ ਹਿਸਾਬ ਕਿਤਾਬ ਵਿਚ 7000 ਰੁਪਏ ਦਾ ਘੁਟਾਲਾ ਸਾਹਮਣੇ ਆਇਆ। ਇਸ ਸਬੰਧੀ ਹਾਲਾਂਕਿ ਅਧਿਕਾਰਤ ਪੁਸ਼ਟੀ ਨਹੀਂ ਹੋ ਸਕੀ ਕਿ ਕਿੰਨੀ ਮੈਂਬਰੀ ਟੀਮ ਨੇ ਛਾਪਾ ਮਾਰਿਆ ਅਤੇ ਕਿਹੜੇ ਖਾਤਿਆਂ ਵਿਚ ਹੇਰਾ ਫੇਰੀ ਕੀਤੀ ਗਈ ਹੈ। ਇਸ ਸਬੰਧ 'ਚ ਜਦੋਂ ਗੁਰਦਵਾਰੇ ਦੇ ਪ੍ਰਬੰਧਕ ਪੂਰਨ ਸਿੰਘ ਨਾਲ ਸੰਪਰਕ ਕੀਤਾ ਗਿਆ ਤਾਂ ਉਨ੍ਹਾਂ ਨੇ ਦੱਸਿਆ ਕਿ ਉਨ੍ਹਾਂ ਨੂੰ ਹੇਰਾ ਫੇਰੀ ਨਾ ਕਰਨ ਦੀ ਸਜ਼ਾ ਦਿੱਤੀ ਗਈ ਹੈ। ਇਸ ਕੇਸ ਦੀ ਵਿਸਥਾਰਪੂਰਵਕ ਜਾਣਕਾਰੀ ਦਿੰਦੇ ਹੋਏ ਉਹਨਾਂ ਨੇ ਦੱਸਿਆ ਕੇ ਪਿਛਲੇ ਮੱਸਿਆ 'ਤੇ ਅੰਮ੍ਰਿਤਸਰ ਤੋਂ ਉਨਾਂ ਦੇ ਗੁਰਦਵਾਰੇ ਵਾਸਤੇ ਸਮਾਨ ਦੀ ਖਰੀਦ ਕਰਨ ਲਈ ਨਿਰੀਖਕ ਨੂੰ ਭੇਜਿਆ ਗਿਆ ਸੀ ਪ੍ਰੰਤੂ ਉਹ ਹੀ ਉਨ੍ਹਾਂ ਨੂੰ ਹੇਰਾ ਫੇਰੀ ਕਰਨ ਲਈ ਮਜਬੂਰ ਕਰ ਰਿਹਾ ਸੀ। ਉਨ੍ਹਾਂ ਨੇ ਅੱਗੇ ਦੱਸਿਆ ਕਿ ਉਨ੍ਹਾਂ ਨੇ ਇਸ ਸਬੰਧ ਵਿਚ ਕਮੇਟੀ ਦੇ ਸਕੱਤਰ ਨੂੰ 30 ਸਤੰਬਰ ਨੂੰ ਭੇਜੇ ਖਤ ਵਿਚ ਸ਼ਕਾਇਤ ਕੀਤੀ ਸੀ ਕਿ ਨਿਰੀਖਕ ਉਨ੍ਹਾਂ ਨੂੰ ਅਹੁਦੇ ਦਾ ਗਲਤ ਵਰਤੋਂ ਕਰਨ ਅਤੇ ਹੇਰਾ ਫੇਰੀ ਕਰਨ ਲਈ ਮਜ਼ਬੂਰ ਕਰ ਰਿਹਾ ਹੈ। ਮੈਨੇਜਰ ਨੇ ਅੱਗੇ ਕਿਹਾ ਕਿ ਨਿਰੀਖਕ ਉਨਾਂ ਨੂੰ ਪ੍ਰਸ਼ਾਦ, ਰਜਾਈ ਭਰਵਾਉਣ, ਅਤੇ ਬਰਤਨਾਂ ਦੀ ਖਰੀਦ ਸਬੰਧੀ ਹੇਰਾ ਫੇਰੀ ਕਰਨ ਲਈ ਮਜ਼ਬੂਰ ਕਰਦਾ ਰਿਹਾ ਹੈ। ਉਨਾਂ ਨੇ ਕਿਹਾ ਕਿ ਇਸ ਸਬੰਧ ਵਿਚ ਸਕੱਤਰ ਨੂੰ ਸ਼ਕਾਇਤ ਕੀਤੀ ਤਾਂ ਹੀ ਟੀਮ ਨੇ ਇੱਥੇ ਛਾਪਾ ਮਾਰਿਆ ਹੈ। ਪਰ ਨਰੀਖਕ ਵਿਰੁੱਧ ਕਈ ਕਾਰਵਾਈ ਕਰਨ ਦੀ ਬਜਾਏ ਉਹ ਇੱਥੋਂ ਦੇ ਕਰਮਚਾਰੀਆਂ ਉਪਰ ਹੀ ਕਾਰਵਾਈ ਕਰਕੇ ਚਲੇ ਗਏ। ਇਸ ਸਬੰਧ ਵਿਚ ਹਾਲਾਂਕਿ ਪ੍ਰਬੰਧਕ ਵੀ ਖੁੱਲ੍ਹਕੇ ਨਹੀਂ ਦੱਸ ਰਿਹਾ ਕਿ ਹੇਰਾ ਫੇਰੀ ਕਿਨ੍ਹਾਂ ਖਾਤਿਆਂ ਵਿਚ ਕੀਤੀ ਗਈ, ਪਰ ਸ਼ਹਿਰ ਵਿਚ ਇਸ ਗੱਲ ਦੀ ਬੇਹੱਦ ਚਰਚਾ ਹੈ ਕਿ ਧਾਰਮਿਕ ਸਥਾਨਾਂ ਵਿਚ ਇਸ ਤਰ੍ਹਾਂ ਦੇ ਹ[illegible] ਰਹੇ ਅਨੈਤਿਕ ਕਰਮ ਲੋਕਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁਚਾ ਰਹੇ ਹਨ।

**3: ਸਾਧਵੀਆਂ ਦੇ ਕਾਮੁਕ ਸ਼ੋਸ਼ਣ ਦੀ ਵੈਟੀਕਨ ਵਲੋਂ ਪੁਸ਼ਟੀ:**

ਵੈਟੀਕਨ ਸਿਟੀ: 22 ਮਾਰਚ: ਵੈਟੀਕਨ ਵੱਲੋਂ ਇਸ ਰਪੋਰਟ ਦੀ ਪੁਸ਼ਟੀ ਕੀਤੀ ਗਈ ਹੈ ਕਿ ਕੁੱਝ ਪਾਦਰੀ ਤੇ ਪ੍ਰਚਾਰਕ ਲੋਕ ਸਾਧਵੀਆਂ ਦਾ ਕਾਮੁਕ ਤੌਰ 'ਤੇ ਸ਼ੋਸ਼ਣ ਕਰਦੇ ਹਨ ਤੇ ਕਈ ਕੇਸਾਂ ਵਿਚ ਉਨ੍ਹਾਂ ਨਾਲ ਬਲਾਤਕਾਰ ਵੀ ਕਰਦੇ ਹਨ। ਰੋਮ ਤੋਂ ਛਪਦੇ ਰੋਜ਼ਾਨਾ ਅਖਬਾਰ ਲਾ ਰੀਪਬਲਿਕਾ ਵਿਚ ਛਪੀ ਇਕ ਰਿਪਰਟ 'ਚ ਕਿਹਾ ਗਿਆ ਹੈ ਕਿ ਕਈ ਸਾਧਵੀਆਂ ਨੂੰ ਜਬਰਦਸਤੀ ਗਰਭ ਨਿਰੋਧਕ ਗੋਲੀਆਂ ਖੁਆਈਆਂ ਜਾਂਦੀਆਂ ਹਨ।

ਵੈਟੀਕਨ ਅਨੁਸਾਰ ਪ੍ਰਵਿਰਤੀ ਕੁੱਝ ਵਿਸ਼ੇਸ਼ ਖਿੱਤਿਆ ਵਿਚ ਹੀ ਦੇਖੀ ਗਈ ਹੈ ਪਰ ਰਿਪੋਰਟ ਵਿਚ ਦਿਤੇ ਵੇਰਵਿਆ ਅਨੁਸਾਰ ਪਾਦਰੀਆਂ ਦੇ ਕਾਮੁਕ ਸਬੰਧਾਂ ਦੇ ਕੇਸ 23 ਦੇਸ਼ਾਂ ਵਿਚ ਸਾਹਮਣੇ ਆਏ ਹਨ ਜਿੰਨ੍ਹਾਂ ਵਿਚ ਅਮਰੀਕਾ, ਬਰਾਜ਼ੀਲ, ਫਿਲਪੀਨ, ਭਾਰਤ, ਆਇਰਲੈਂਡ ਤੇ ਇਟਲੀ ਸ਼ਾਮਲ ਹਨ।

ਮਿਸ਼ਨਰੀ ਖਬਰ ਏਜੰਸੀ ਮਿਸਨਾ ਨੇ ਇਸ ਪ੍ਰਵਿਰਤੀ ਦੀ ਘੋਰ ਨਿਖੇਧੀ ਕੀਤੀ ਹੈ। ਵੈਟੀਕਾਨ ਦੇ ਮੁੱਖ ਤਰਜਮਾਨ ਜੋਅਕੁਇਨ ਨਬਾਰੋ ਵਾਲਸ਼ ਨੇ ਇਸ ਰਿਪੋਰਟ ਦੀ ਪੁਸ਼ਟੀ ਕਰਦਿਆਂ ਕਿਹਾ ਹੈ ਕਿ ਇਹ ਪ੍ਰਵਿਰਤੀ ਕੁੱਝ ਵਿਸ਼ੇਸ਼ ਭੂਗੋਲਿਕ ਖਿੱਤਿਆਂ ਤੱਕ ਹੀ ਮਹਿਦੂਦ ਹੈ। ਪਰ ਉਨ੍ਹਾਂ ਨੇ ਇਨ੍ਹਾਂ ਖਿੱਤਿਆ ਦੇ ਨਾਂ ਨਹੀਂ ਦੱਸੇ।

☆ ☆ ☆



# ਸ਼ੰਕਾ ਨਵਿਰਤੀ

**? - ਮਨੁੱਖੀ ਜੀਨ ਦੀ ਨਕਸ਼ਾਬੰਦੀ ਲੇਖ ਪੜ੍ਹਿਆ। ਹਰ ਮਨੁੱਖੀ ਸੈਲ ਵਿੱਚ23 ਜੋੜੇ ਕਰੋਮੋਸੋਮ ਹੁੰਦੇ ਹਨ ਜੋ ਡੀ ਐਨ ਏ ਪਦਾਰਥ ਦਾ ਬਣਿਆ ਹੁੰਦਾ ਹੈ। ਹਰ ਡੀ ਐਨ ਏ ਦੀ ਲੰਬਾਈ ਦੋ ਮੀਟਰ ਦੀ ਹੁੰਦੀ ਹੈ। ਕੀ ਸਾਰੇ ਸੈਲਾਂ ਵਿੱਚ ਜੀਨਜ਼ ਦੀ ਗਿਣਤੀ ਇੱਕੋ-ਜਿੰਨੀ ਹੁੰਦੀ ਹੈ ।**

ਇੱਕ ਪਾਠਕ

ਇੱਕ ਸੈਲ ਵਿੱਚ ਹਰ ਤਰ੍ਹਾਂ ਦੇ ਜੀਨਜ਼ ਜਰੂਰ ਹੁੰਦੇ ਹਨ। ਪਰ ਕੰਮ ਉਹੀ ਜੀਨਜ਼ ਕਰਦੇ ਹਨ ਜੋ ਸਬੰਧਤ ਸੈਲ ਦੇ ਕਾਰਜ ਵਿੱਚ ਸਹਾਈ ਹੁੰਦੇ ਹਨ, ਬਾਕੀ ਚੁੱਪ ਜਾਂ ਸੁੱਤੇ ਰਹਿੰਦੇ ਹਨ। ਇਹ ਵਰਤਾਰਾ ਕੰਮ ਦੀ ਲੋੜ ਅਨੁਸਾਰ ਹੋਰ ਸੈਲਾਂ ਵਿੱਚ ਉਲਟ ਵੀ ਹੋ ਸਕਦਾ ਹੈ। ਦਰਅਸਲ ਵੱਖਰੇ ਵੱਖਰੇ ਜੀਨਜ਼ ਦੀ ਕ੍ਰਿਆਸ਼ੀਲਤਾ ਕਰਕੇ ਹੀ ਸੈਲਾਂ ਦੇ ਕੰਮ ਅਲੱਗ ਹਨ ਜਿੰਨ੍ਹਾਂ ਨਾਲ ਸੈਲਾਂ ਦਾ ਆਕਾਰ ਅਤੇ ਸ਼ਕਲ ਵੱਖ ਵੱਖ ਬਣ ਜਾਂਦੀ ਹੈ। ਹਰ ਜੀਨਜ਼ ਵਿੱਚ, ਮਨੁੱਖ ਦੀ ਸਮੁੱਚੀ ਹਸਤੀ ਦਾ ਕੋਡ ਲੁਕਿਆ ਹੁੰਦਾ ਹੈ ਜਿਸਨੂੰ ਅੱਜ ਕੱਲ੍ਹ ਕਲੋਨ ਵਿਧੀ ਨਾਲ ਉਸੇ ਮਨੁੱਖ ਨੂੰ ਦੁਬਾਰਾ ਸਿਰਜਣ ਲਈ ਵਰਤਿਆ ਜਾ ਸਕਦਾ ਹੈ। ਭਾਰ, ਆਕਾਰ ਅਤੇ ਕੰਮ ਦੇ ਹਿਸਾਬ ਨਾਲ ਮਨੁੱਖ ਦੇ ਸੈਲਾਂ ਦੀ ਗਿਣਤੀ ਨਿਰਧਾਰਿਤ ਹੁੰਦੀ ਹੈ। ਜੋ ਵੱਧ ਘੱਟ ਹੋ ਸਕਦੀ ਹੈ। ਪਰ ਹਰ ਸੈਲ ਵਿੱਚ ਜ਼ੀਨਾਂ ਦੀ ਗਿਣਤੀ ਇੱਕ ਜਿਹੀ ਹੁੰਦੀ ਹੈ।

ਡਾ:ਨਵਤੇਜ ਸਿੰਘ ਪੈਥਲੋਜਿਸਟ ਮੈਡੀਕਲ ਕਾਲਜ ਫਰੀਦਕੋਟ।

**?- ਕੁਦਰਤ ਕਿਸਨੂੰ ਕਹਿੰਦੇ ਹਨ । ਜੇਕਰ ਅਸੀਂ ਇਸਦੀ ਵਿਆਖਿਆ ਕਰਨੀ ਹੋਵੇ ਤਾਂ ਕਿਵੇਂ ਕਰੀਏ। ਲੋਕ ਇਸਨੂੰ ਰੱਬੀ ਰਜ਼ਾ ਸਮਝਦੇ ਹਨ। ਅਸੀਂ ਲੋਕਾਂ ਨੂੰ ਕਿਵੇਂ ਸਮਝਾਈਏ ਕਿ ਕੁਦਰਤ ਰੱਬ ਨਹੀਂ ਹੁੰਦੀ।**

ਗਗਨਦੀਪ ਸਲਾਣਾ ਬੇਟ

- ਇਸ ਸਵਾਲ ਦਾ ਵਿਸਥਾਰਪੂਰਵਕ ਜਵਾਬ ਪਹਿਲਾਂ ਹੀ ਮਈ-ਜੂਨ, 2000, ਦੇ ਅੰਕ ਦੇ ਪੰਨਾ ਨੰ:22 ਉਪਰ ਦਿੱਤਾ ਜਾ ਚੁੱਕਿਆ ਹੈ।

**? ਕੀ ਗਰਭਵਤੀ ਔਰਤਾਂ ਲਈ ਕੌਫੀ ਨੁਕਸਾਨਦੇਹ ਹੈ?**

ਕੁਲਜੀਤ ਸੰਘੂ ਗੰਗਾਨਗਰ

- ਜਿਹੜੀਆਂ ਔਰਤਾਂ ਗਰਭ ਦੇ ਤਿੰਨ ਮਹੀਨਿਆਂ ਦੌਰਾਨ ਪੰਜ ਕੱਪ ਦੇ ਕਰੀਬ ਕੌਫੀ ਰੋਜ਼ਾਨਾ ਪੀਂਦੀਆਂ ਹਨ ਉਨ੍ਹਾਂ'ਚ ਗਰਭਪਾਤ ਦਾ ਖਤਰਾ ਆਮ ਦੇ ਮੁਕਾਬਲੇ ਦੁੱਗਣਾ ਹੁੰਦਾ ਹੈ। ਇਹ ਲੱਭਤ ਇੰਗਲੈਂਡ ਦੇ ਇਕ ਡਾਕਟਰੀ ਸਬੰਧੀ ਨਿਕਲਦੇ ਰਸਾਲੇ'ਚ ਦਰਜ ਕੀਤੀ ਗਈ ਹੈ। ਤੱਥ ਖੋਜ ਕਮੇਟੀ ਦਾ ਕਹਿਣਾ ਹੈ ਕਿ ਇਹ ਸਿੱਟੇ ਹਾਲੇ ਆਰਜ਼ੀ ਹਨ ਪਰ ਨਾਲ ਹੀ ਉਨ੍ਹਾਂ ਦਾ ਕਹਿਣਾ ਹੈ ਕਿ ਹੋ ਸਕਦੇ ਇਸ ਸਮੇਂ ਦੌਰਾਨ ਕੈਫੀਨ ਘੱਟ ਮਾਤਰਾ'ਚ ਲੈਣਾ ਸਿਆਣਪ ਹੋਵੇ। ਟੀਮ ਅਨੁਸਾਰ ਤਿੰਨ ਮਹੀਨਿਆਂ ਦੌਰਾਨ ਉਨ੍ਹਾਂ ਔਰਤਾਂ'ਚ ਗਰਭਪਾਤ ਦਾ ਖਤਰਾ ਤੀਹ ਫੀ ਸਦੀ ਹੋਰ ਵਧ ਜਾਂਦਾ ਹੈ ਜਿਹੜੀਆਂ ਰੋਜ਼ਾਨਾ 100 ਤੋਂ 299 ਮਿਲੀਗਰਾਮ ਦੇ ਵਿਚਾਲੇ ਕੈਫੀਨ ਪੀਂਦੀਆਂ ਹਨ। ਇਹ ਮਾਤਰਾ ਕਾਫੀ ਦੇ ਤਿੰਨ ਕੱਪਾਂ ਦੇ ਬਰਾਬਰ ਹੈ। ਤਿੰਨ ਸੌ ਤੋਂ 499 ਮਿਲੀਗਰਾਮ ਕੈਫੀਨ ਰੋਜ਼ਾਨਾ ਲੈਣ ਵਾਲੀਆਂ ਔਰਤਾਂ ਵਿਚ ਇਹ ਖਤਰਾ ਚਾਲੀ ਫੀਸਦੀ ਵਧੇਰੇ ਹੋ ਜਾਂਦਾ ਹੈ ਜਦ ਕਿ 500 ਮਿਲੀਗਰਾਮ ਰੋਜ਼ਾਨਾ ਕੈਫੀਨ ਲੈਣ ਵਾਲੀਆਂ ਔਰਤਾਂ ਨੂੰ ਇਹ ਖਤਰਾ 220 ਫੀਸਦੀ ਵਧੇਰੇ ਹੋ ਜਾਂਦਾ ਹੈ। ਕੈਫੀਨ ਜੋ ਆਸਾਨੀ ਨਾਲ ਭਰੂਣ ਤੱਕ ਪੁੱਜ ਜਾਂਦੀ ਹੈ ਗਰਭਵਤੀ ਔਰਤਾਂ ਦੇ ਸਰੀਰ ÇÚ òè¶¶ ìÅÃì»õÕÔ¢ÆÔË ਇਸਤਰੀ ਰੋਗਾ ਦੇ ਮਾਹਿਰ ਵੱਲ

**? ਪਾਣੀ ਦਾ ਤੁਬਕਾ ਗੋਲ ਸ਼ਕਲ ਕਿਓਂ ਅਖਤਿਆਰ ਕਰਦਾ ਹੈ।**

ਅਮਨਦੀਪ ਨੀਊ ਹਰਿਦਰਾ ਨਗਰ ਫਰੀਦਕੋਟ

- ਸਵੇਰ ਵੇਲੇ ਘਾਹ ਦੇ ਪਈ ਤ੍ਰੇਲ ਦੇਖੋ। ਪਾਣੀ ਦੇ ਛੋਟੇ ਛੋਟੇ ਤੁਪਕੇ ਗੋਲ ਮੋਤੀਆਂ ਵਾਂਗ ਦਿਸਣਗੇ। ਕਿਸੇ ਸਾਫ ਪਲੇਟ ਜਾਂ ਮੇਜ਼ ਉਪਰ ਡਿੱਗੇ ਤੁਪਕੇ ਵੀ ਮਣਕੇ ਵਾਂਗ ਗੋਲ ਸ਼ਕਲ ਅਖਤਿਆਰ ਕਰਕੇ ਪਏ ਹੁੰਦੇ ਹਨ। ਉਚਾਣ ਤੋਂ ਨਿਵਾਣ ਵੱਲ ਵਹਿਣ ਦੇ ਤਰਲ ਪਦਾਰਥ ਦੇ ਗੁਣ ਦੇ ਉਲਟ ਪਾਣੀ ਦੇ ਇਹ ਗੋਲ ਮੋਤੀ ਦੇ ਅਣੂ ਨਿਵਾਣ ਵੱਲ ਵਹਿਣ ਦੀ ਥਾਂ ਗੋਲਾਈ ਵਿੱਚ ਜੁੜੇ ਰਹਿੰਦੇ ਹਨ। ਪਾਣੀ ਦਾ ਇਹ ਗੁਣ ਹੈ ਕਿ ਇਸ ਦੀ ਸਤਹ ਉਪਰ ਇਕ ਖਿਚਾਓ ਬਣਿਆ ਰਹਿੰਦਾ ਹੈ। ਇਸ ਬਲ ਸਦਕਾ ਪਾਣੀ ਦਾ ਵਿਵਹਾਰ ਇਸ ਤਰ੍ਹਾਂ ਦਾ ਹੁੰਦਾ ਹੈ। ਜਿਵੇ ਹੀਂ ਇਸ ਨੂੰ ਮਹੀਨ ਚਪਟੀ ਤਲ ਤੇ ਸਾਫ ਸਤਹ ਤੇ ਪਾਇਆ ਜਾਂਦਾ ਹੈ ਤਾਂ ਇਸਦੇ ਅਣੂ ਸਤਹ ਦੇ ਖਿਚਾਓ ਬਲ ਕਰਕੇ ਘੱਟ ਤੋਂ ਘੱਟ ਸੰਭਵ ਘਣਤਾ ਤੱਕ ਜੁੜੇ ਰਹਿਣ ਦੀ ਕੋਸ਼ਿਸ਼ ਕਰਦੇ ਹਨ ਇਸ ਤਰ੍ਹਾਂ ਪਾਣੀ ਦੇ ਤੁਪਕੇ ਦੇ ਅਣੂ ਗੋਲਾਈ ਦੀ ਸ਼ਕਲ ਵਿਚ ਜੁੜੇ ਰਹਿੰਦੇ ਹਨ। ਤੁਪਕੇ ਦੀ ਸਤਹ ਦੇ ਖਿਚਾਓ ਬਲ ਤੋਂ ਵੱਧ ਮਾਤਰਾ ਵਿਚ ਲਗਾਇਆ ਗਿਆ ਬਾਹਰੀ ਬਲ ਹੀ ਇਨ੍ਹਾਂ ਅਣੂਆਂ ਨੂੰ ਵਹਿਣ ਲਈ ਮਜ਼ਬੂਰ ਕਰਦਾ ਹੈ।

☆ ☆ ☆






# ਪੰਡਿਤ ਜੀ ਨੇ ਗੁਆਂਢੀਆਂ ਦੀ ਨੀਂਦ ਹਰਾਮ ਕਰਾਈ

ਬਲਦੇਵ ਸਿੰਘ ਬਠਿੰਡਾ

ਸਾਡੇ ਸਮਾਜ ਵਿਚ ਰਹੱਸਮਈ ਘਟਨਾਵਾਂ ਅਕਸਰ ਹੀ ਵਾਪਰਦੀਆਂ ਰਹਿੰਦੀਆਂ ਹਨ। ਪਿੰਡਾਂ ਜਾਂ ਸ਼ਹਿਰਾਂ ਵਿਚ ਵੇਖਣ ਨੂੰ 'ਗੈਬੀ ਲਗਦੀਆਂ ਘਟਨਾਵਾਂ ਵਿਚ ਤਾਂ ਕੋਈ ਫਰਕ ਨਹੀਂ ਹੁੰਦਾ। ਫਰਕ ਕੇਵਲ ਘਟਨਾਵਾਂ ਪਿੱਛੇ ਕੰਮ ਕਰਦੇ ਤੱਥਾਂ ਦਾ ਹੁੰਦਾ ਹੈ। ਅਚਾਨਕ ਇੱਟਾਂ ਰੋੜੇ ਵੱਜਣਾ ਵਾਪਰਨ ਵਾਲਾ ਇਕ ਆਮ ਵਰਤਾਰਾ ਹੈ। ਸੁਸਾਇਟੀ ਦੇ ਸ਼ੁਰੂਆਤੀ ਦੌਰ ਵਿਚ ਤਰਕਸ਼ੀਲ ਮੈਂਬਰਾਂ ਨੂੰ ਵੱਡੀ ਗਿਣਤੀ ਵਿਚ ਵਾਪਰਦੀਆਂ ਅਜਿਹੀਆਂ ਘਟਨਾਵਾਂ ਨੂੰ ਨਜਿੱਠਣਾ ਪਿਆ ਸੀ। ਪਰ ਤਰਕਸ਼ੀਲਾਂ ਦੇ ਵਧਦੇ ਪ੍ਰਚਾਰ ਤੇ ਅਖਬਾਰਾਂ ਵਿਚ ਛਪਦੀਆਂ ਖਬਰਾਂ ਨੇ ਆਮ ਲੋਕਾਂ ਵਿਚ ਵੀ ਇਹ ਸਚਾਈ ਪਹੁੰਚਾ ਦਿੱਤੀ ਕਿ ਅਜਿਹੀਆਂ ਘਟਨਾਵਾਂ ਪਿੱਛੇ ਮਨੁੱਖ ਦੇ ਹੱਥ ਹੀ ਕੰਮ ਕਰਦੇ ਹਨ। ਕਈ ਥਾਵਾਂ ਤੇ ਇਹ ਵੀ ਵੇਖਣ ਵਿਚ ਆਇਆ ਕਿ ਤਰਕਸ਼ੀਲਾਂ ਦੀ ਪੜਤਾਲ ਬਾਰੇ ਜਾਣਕੇ ਕੋਈ ਵਿਅਕਤੀ ਘਟਨਾਵਾਂ ਕਰਕੇ ਆਪ ਹੀ ਹਟ ਗਿਆ। ਪਰ ਪਿਛਲੇ ਸਮੇਂ 'ਚ ਬਠਿੰਡਾ ਸ਼ਹਿਰ ਵਿਖੇ ਅਚਾਨਕ ਇੱਟਾਂ ਰੋੜੇ ਵੱਜਣ ਦੀਆਂ ਘਟਨਾਵਾਂ ਪਿੱਛੇ ਨਿਵੇਕਲਾ ਕਾਰਨ ਸਾਹਮਣੇ ਆਇਆ।

ਸ਼ਹਿਰ ਦੇ ਪਰਤਾਪ ਨਗਰ ਵਿੱਚ ਦੋ ਹਫਤਿਆਂ ਤੋ ਇੱਟਾਂ ਰੋੜੇ ਵੱਜਣ ਦੀਆਂ ਰਹੱਸਮਈ ਘਟਨਾਵਾਂ ਵਾਪਰ ਰਹੀਆਂ ਸਨ। ਮੁਹੱਲੇ ਦੇ ਵਾਸੀ ਬਹੁਤ ਪ੍ਰੇਸ਼ਾਨ ਸਨ। ਜਦ ਇਹ ਮਸਲਾ ਸਾਡੇ ਕੋਲ ਪਹੁੰਚਿਆ ਤਾਂ ਅਸੀਂ ਮਿਉਂਸਪਲ ਕਮਿਸ਼ਨਰ ਦੀ ਅਗਵਾਈ ਵਿਚ ਮੁਹੱਲੇ ਦੇ ਲੋਕਾਂ ਨਾਲ ਗੱਲਬਾਤ ਕੀਤੀ। ਉਨਾਂ ਨੂੰ ਸਪਸ਼ਟ ਕੀਤਾ ਕਿ ਅਜਿਹੀਆਂ ਘਟਨਾਵਾਂ ਪਿੱਛੇ ਮਨੁੱਖ ਦੇ ਹੱਥ ਹੀ ਕੰਮ ਕਰਦੇ ਹਨ। ਤਰਕਸ਼ੀਲ ਮੈਂਬਰਾਂ ਦੀ ਅਗਵਾਈ ਵਿਚ ਪੰਜ ਮੈਂਬਰੀ ਗੁਪਤ ਟੀਮ ਬਣਾਕੇ ਪੜਤਾਲ ਕਰਨ ਦਾ ਫੈਸਲਾ ਕੀਤਾ ਗਿਆ। ਦੋਸ਼ੀਆਂ ਨੂੰ ਫੜਨ ਲਈ ਮੁਹੱਲੇ ਵਿਚ ਇਹ ਪ੍ਰਚਾਰ ਕਰਵਾ ਦਿਤਾ ਗਿਆ ਕਿ ਹੁਣ ਪਹਿਰਾ ਰੱਖਣ ਦੀ ਲੋੜ ਨਹੀਂ ਹੈ, ਘਟਨਾਵਾਂ ਆਪੇ ਹੀ ਹਟ ਜਾਣਗੀਆਂ। ਮੁਢਲੀ ਪੜਤਾਲ ਤੋਂ ਬਾਅਦ ਲਗਾਤਾਰ ਇੱਟਾਂ ਰੋੜੇ ਵੱਜਣ ਦੀਆਂ ਘਟਨਾਵਾਂ ਘਟ ਜਰੂਰ ਗਈਆਂ ਪਰ ਮੁਕੰਮਲ ਰੂਪ ਵਿਚ ਬੰਦ ਨਾ ਹੋਈਆਂ। ਲਾਈਲੱਗ ਲੋਕਾਂ ਨੇ ਇਸ ਗੱਲ ਨੂੰ ਚਰਚਾ ਦਾ ਵਿਸ਼ਾ ਬਣਾ ਲਿਆ ਅਖੇ ਘਟਨਾਵਾਂ ਪਿੱਛੇ ਜਰੂਰ ਹੀ ਕਿਸੇ 'ਭੂਤ ਪ੍ਰੇਤ'ਦਾ ਹੱਥ ਹੈ। ਜੇਕਰ ਤਰਕਸ਼ੀਲਾਂ ਦੀ ਗੱਲ ਸੱਚੀ ਹੁੰਦੀ ਤਾਂ ਇੱਟਾਂ ਰੋੜੇ ਜਰੂਰ ਹਟ ਜਾਂਦੇ। ਅਜਿਹੇ ਲੋਕਾਂ ਨੇ ਘਟਨਾਵਾਂ ਦੇ ਹੱਲ ਲਈ ਆਪਣੇ ਆਪਣੇ ਸੁਝਾਓ ਦੇਣੇ ਸ਼ੁਰੂ ਕਰ ਦਿਤੇ। 'ਮੁਹੱਲੇ ਨੂੰ ਪਵਿੱਤਰ ਆਤਮਾ ਦੇ ਕ੍ਰੋਧ ਤੋਂ ਬਚਾਉਣ ਲਈ ਮਾਤਾ ਦਾ ਜਗਰਾਤਾ ਦਾ ਕਰਵਾਉਣਾ ਚਾਹੀਦਾ ਹੈ', ਕੋਈ ਆਖਦਾ। 'ਤੁਸੀਂ ਭਾਵੇਂ ਮੰਨ ਜਾਂ ਨਾ ਇਹ ਕਾਰਾ ਮੁਹੱਲੇ ਦੇ ਭਰਜਵਾਨੀ ਵਿਚ ਐਕਸੀਡੈਂਟ ਵਿਚ ਮਰੇ ਨੌਜਵਾਨ ਦੀ ਭਟਕਦੀ ਆਤਮਾ ਦਾ ਹੈ। ਇਸਦੇ ਇਲਾਜ ਲਈ ਆਪਾਂ ਨੂੰ ਕਿਸੇ ਪਹੁੰਚੇ ਹੋਏ ਤਾਂਤਰਿਕ ਦੀ ਸਹਾਇਤਾ ਲੈਣੀ ਚਾਹੀਦੀ ਹੈ', ਕੋਈ ਵਹਿਮੀ ਆਪਣੀ ਰਾਇ ਰੱਖਦਾ। ਲੋਕਾਂ ਵਿਚ ਚਰਚਾ ਚਲਦੀ ਰਹੀ। ਆਖਰਕਾਰ ਲੋਕਾਂ ਨੇ ਅਜਿਹੀਆਂ ਪਿਛਾਂਹਖਿੱਚੂ ਧਾਰਨਾਵਾਂ ਦੇ ਵਹਿਣ ਵਿਚ ਵਹਿਕੇ 'ਰੂਹਾਂ ਦੀ ਕਰੋਪੀ' ਤੋ ਬਚਣ ਲਈ ਚੌਲਾਂ ਦਾ ਲੰਗਰ ਤਿਆਰ ਕੀਤਾ। ਸਾਰਾ ਮੁਹੱਲਾ ਸੁਰਖ ਪੀਰ ਦੀ ਸਮਾਧ ਤੇ ਚੌਲ ਚੜਾਉਣ ਲਈ ਚਲਾ ਗਿਆ। ਮਗਰੋਂ ਇਟਾਂ ਰੋੜੇ ਮਾਰਨ ਵਾਲੀਆਂ ਭੂਤਾਂ ਨੇ ਮੈਦਾਨ ਖਾਲੀ ਵੇਖਕੇ ਆਪਣਾ ਕੰਮ ਸ਼ੁਰੂ ਕਰ ਲਿਆ। ਤਰਕਸ਼ੀਲਾਂ ਵੱਲੋਂ ਬਣਾਈ ਪੰਜ ਮੈਂਬਰੀ ਗੁਪਤ ਟੀਮ ਦੀ ਨਿਗਰਾਨੀ ਚਲ ਰਹੀ ਸੀ। ਲਹਿਰ ਦੇ ਸਮਰਥਕ ਤੇ ਟੀਮ ਦੇ ਮੈਂਬਰ ਤ੍ਰਿਲੋਚਨ ਕੁਮਾਰ ਨੇ ਮੁਹੱਲੇ ਵੱਲ ਰੋੜੇ ਚਲਾ ਰਹੇ ਬੱਚੇ ਨੂੰ ਰੰਗੇ ਹੱਥੀਂ ਫੜ ਲਿਆ। ਬੱਚਾ ਮੰਨ ਗਿਆ। ਉਸਨੇ ਦੇਖਿਆ ਕਿ ਉਹ ਤਾਂ ਰੋੜੇ ਚਲਾਉਣ ਵਾਲੇ ਦੂਸਰੇ ਦੋ ਹੋਰ ਬੱਚਿਆਂ ਦਾ ਸਹਾਇਕ ਹੈ। ਉਹਨਾਂ ਨੇ ਉਸਨੂੰ ਅਜਿਹਾ ਕਰਨ ਲਈ ਮਜ਼ਬੂਰ ਕੀਤਾ ਸੀ। ਫੜੇ ਗਏ ਬੱਚੇ ਅਨੁਸਾਰ ਇਕ ਦਿਨ ਜਦ ਉਸਨੇ ਦੋਨਾਂ ਬੱਚਿਆਂ ਨੂੰ ਰੋੜੇ ਮਾਰਦੇ ਵੇਖ ਲਿਆ ਸੀ ਤਾਂ ਉਹਨਾਂ ਉਸਨੂੰ ਕੁੱਟ ਮਾਰ ਕੀਤੀ ਤੇ ਨਾਲ ਹੀ ਡਰਾਇਆ ਧਮਕਾਇਆ। ਉਹਨਾਂ ਦੋਵਾਂ ਨੂੰ ਵੀ ਲਿਆਕੇ ਮੁਹੱਲਾ ਵਾਸੀਆਂ ਸਾਹਮਣੇ ਮੁਆਫੀ ਮੰਗਣ ਲਈ ਆਖਿਆ ਗਿਆ ਪਰ ਉਹ ਨਹੀਂ ਮੰਨੇ। ਗੱਲ ਥਾਣੇ ਤੱਕ ਪਹੁੰਚ ਗਈ। ਮੁਹੱਲਾ ਵਾਸੀਆਂ ਸਾਹਮਣੇ ਸਾਰੀ ਗੱਲ ਸਾਫ ਹੋ ਗਈ। ਤਰਕਸ਼ੀਲ ਨੌਜਵਾਨਾਂ ਨੂੰ ਚੰਗਾ ਮੰਦਾ ਬੋਲਣ ਵਾਲੇ ਬਜ਼ੁਰਗ ਚੁੱਪ ਵੱਟ ਗਏ। ਉਹਨਾਂ ਨੂੰ ਇਹ ਮੰਨਣਾ ਪਿਆ ਕਿ ਨੌਜਵਾਨਾਂ ਦੀ ਗੱਲ ਠੀਕ ਸੀ ।

ਜਦ ਕੇਸ ਪੁਲਿਸ ਕੋਲ ਪਹੁੰਚਿਆ ਤਾਂ ਫੜੇ ਗਏ ਇਕ ਦੋਸ਼ੀ ਬੱਚੇ ਦੇ ਨਾਲ ਦੂਸਰੇ ਦੋ ਹੋਰ ਬੱਚੇ ਵੀ ਆਪਣੀ ਗਲਤੀ ਮੰਨ ਗਏ। ਜਦ ਉਨਾਂ ਨੂੰ ਇਹ ਪੁੱਛਿਆ ਗਿਆ ਕਿ ਉਹ ਅਜਿਹਾ ਕਿਉਂ ਕਰਦੇ ਸਨ ਤਾਂ ਉਨਾਂ ਨੇ ਕਿਹਾ ਕਿ 'ਸਾਨੂੰ ਲੋਕਾਂ ਦੇ ਘਰਾਂ ਵਿਚ ਇੱਟਾਂ ਰੋੜੇ ਮਾਰਕੇ ਖੁਸ਼ੀ ਮਿਲਦੀ ਸੀ', ਇਕ ਬੱਚੇ ਨੇ ਆਖਿਆ। ਲੋਕਾਂ ਦੇ ਗੁੱਸੇ ਤੋਂ ਡਰਕੇ ਸਹਿਮੇ ਬੱਚੇ ਨੇ ਆਖਿਆ,'ਅਸਲ ਗੱਲ ਹੋਰ ਵੀ ਸੀ ਤੁਹਾਨੂੰ ਮੈਂ ਦਸਦਾ ਹਾਂ,

ਉਹ ਇਹ ਹੈ ਕਿ ਸੱਚੀ ਗੱਲ ਇਹ ਹੈ ਕਿ ਸਾਡੇ ਘਰ ਨਿੱਤ ਦੇ ਲੜਾਈ ਝਗੜੇ ਤੇ ਕਲੇਸ਼ ਤੋਂ ਤੰਗ ਆਕੇ ਮੰਮੀ ਜੀ ਇਕ ਸੰਤ ਬਾਬੇ ਕੋਲ ਚਲੇ ਗਏ। ਉਸਨੇ ਆਖਿਆ ਕਿ ਤੁਸੀਂ ਇਕ ਮਹੀਨਾ ਆਂਢ ਗੁਆਂਢ ਦੀ ਨੀਂਦ ਹਰਾਮ ਕਰੋਗੇ ਤਾਂ ਤੁਹਾਡਾ ਕਸ਼ਟ ਕੱਟਿਆ ਜਾਵੇਗਾ। ਫਿਰ ਅਸੀਂ ਘਰ ਬੈਠਕੇ ਮੰਮੀ ਨਾਲ ਇਹ ਸਕੀਮ ਬਣਾਈ ਤੇ ਇਹ ਕੰਮ ਸ਼ੁਰੂ ਕਰ ਦਿੱਤਾ'। ਬੱਚੇ ਨੇ ਡਰਦਿਆਂ ਡਰਦਿਆਂ ਦੱਸਿਆ।

'ਤੁਸੀਂ ਮੁਹੱਲੇ ਦੇ ਘਰਾਂ ਵਿਚ ਇੱਟਾਂ ਰੋੜੇ ਕਿਸ ਤਰ੍ਹਾਂ ਲੁਕ ਛਿਪਕੇ ਚਲਾਂਉਦੇ ਸੀ?' ਭਰੀ ਪੰਚਾਇਤ ਵਿੱਚੋਂ ਕਿਸੇ ਨੇ ਪੁੱਛਿਆ।

'ਜੀ ਅਸੀਂ ਕੂਲਰ ਓਹਲੇ ਲੁਕਕੇ ਇਹ ਕੰਮ ਕਰਿਆ ਕਰਦੇ ਸਾਂ। ਕਈ ਵਾਰ ਕੂਲਰ ਦੀਆਂ ਜਾਲੀਆਂ ਲਾਹਕੇ ਉਸ ਵਿਚ ਬੈਠਕੇ ਵੱਟੇ ਚਲਾਇਆ ਕਰਦੇ ਸਾਂ' ਇਕ ਬੱਚੇ ਨੇ ਦੱਸਿਆ।

'ਫਿਰ ਤੁਸੀਂ ਦੋ ਹਫਤੇ ਦੀ ਨੌਜਵਾਨਾਂ ਦੀ ਨਿਗਰਾਨੀ ਤੋਂ ਕਿਵੇਂ ਬਚੇ ਰਹੇ?' ਕਿਸੇ ਹੋਰ ਨੇ ਪੁੱਛਿਆ।

'ਜਦ ਸਾਨੂੰ ਪਹਿਰੇ ਦਾ ਪਤਾ ਲਗਦਾ ਸੀ ਤਾਂ ਅਸੀਂ ਇਕ ਦੂਸਰੇ ਨੂੰ ਪਰਚੀ ਸੁੱਟਕੇ ਦੱਸ ਦਿਆ ਕਰਦੇ ਸਾਂ ਕਿ ਅੱਜ ਖਤਰਾ ਹੈ, ਇਸ ਲਈ ਰੋੜੇ ਨਹੀਂ ਮਾਰਨੇ', ਦੂਸਰੇ ਬੱਚੇ ਨੇ ਦੱਸਿਆ।

'ਅਸਲ ਵਿਚ ਸਾਰੇ ਪੁਆੜੇ ਦੀ ਜੜ੍ਹ ਤਾਂ ਉਹ ਪੰਡਿਤ ਐ ਜਿਸਨੇ ਘਰ ਦਾ ਕਲੇਸ਼ ਦੂਰ ਕਰਨ ਤੇ 'ਬਦਰਹੂਾਂ' ਭਜਾਓਣ ਲਈ ਆਂਢ ਗੁਆਂਢ ਨੂੰ ਤੰਗ ਕਰਨ ਦਾ ਸੁਝਾਓ ਦਿੱਤਾ'। ਪੰਚਾਇਤ ਵਿਚੋਂ ਹੀ ਇਕ ਮੋਹਤਬਰ ਬੋਲਿਆ।

'ਬਈ ਤਰਕਸ਼ੀਲ ਵੀ ਤਾਂ ਇਹੋ ਆਖਦੇ ਨੇ ਕਿ ਸਾਨੂੰ ਸਮਝਦਾਰ ਬਣਕੇ ਅਜਿਹੇ ਭਰਮ ਭੁਲੇਖਿਆਂ ਵਿਚੋਂ ਨਿਕਲਣਾ ਚਾਹੀਦਾ ਹੈ'। ਲਹਿਰ ਦੇ ਇਕ ਸਮਰਥਕ ਨੇ ਮੌਕਾ ਦੇਖਕੇ ਆਪਣੀ ਗਾਹਿ ਦਿੱਤੀ। ਅਸਲ ਵਿਚ ਸਾਰੇ ਪੁਆੜੇ ਦੀ ਜੜ੍ਹ ਤਾਂ ਉਹ ਪੰਡਿਤ ਐ ਜਿਸਨੇ ਘਰ ਦਾ ਕਲੇਸ਼ ਦੂਰ ਕਰਨ ਤੇ 'ਬਦਰਹੂਾਂ' ਭਜਾਓਣ ਲਈ ਆਂਢ ਗੁਆਂਢ ਨੂੰ ਤੰਗ ਕਰਨ ਦਾ ਸੁਝਾਓ ਦਿੱਤਾ'। ਪੰਚਾਇਤ ਵਿਚੋਂ ਹੀ ਇਕ ਮੋਹਤਬਰ ਬਲਿਆ।

'ਬਈ ਤਰਕਸ਼ੀਲ ਵੀ ਤਾਂ ਇਹੋ ਆਖਦੇ ਨੇ ਕਿ ਸਾਨੂੰ ਸਮਝਦਾਰ ਬਣਕੇ ਅਜਿਹੇ ਭਰਮ ਭੁਲੇਖਿਆਂ ਵਿਚੋਂ ਨਿਕਲਣਾ ਚਾਹੀਦਾ ਹੈ'। ਲਹਿਰ ਦੇ ਇਕ ਸਮਰਥਕ ਨੇ ਮੌਕਾ ਦੇਖਕੇ ਆਪਣੀ ਗਾਹਿ ਦਿੱਤੀ। ਸ਼ਰਾਰਤੀ ਬੱਚਿਆਂ ਨੇ ਪੰਚਾਇਤ ਵਿੱਚ ਮੁਆਫੀ ਮੰਗੀ ਤੇ ਅੱਗੇ ਤੋਂ ਚਿਤਾਵਨੀ ਦੇ ਕੇ ਉਹਨਾਂ ਨੂੰ ਛੱਡ ਦਿੱਤਾ ਗਿਆ। ਇਸ ਤਰ੍ਹਾਂ ਤਰਕਸ਼ੀਲ ਦੇ ਯਤਨਾਂ ਨਾਲ ਮੁਹੱਲੇ ਦੀ ਸਮੱਸਿਆ ਹੱਲ ਹੋ ਗਈ।

☆ ☆ ☆

ਸਫਾ 41 ਦਾ ਬਾਕੀ...........

ਇੰਝ ਅਸੀਂ ਦੇਖਦੇ ਹਾਂ ਕਿ ਧਰਮ, ਰਾਜ ਤੇ ਸਮਾਜ ਸਾਰਿਆਂ ਨੇ ਰਲਕੇ ਇੱਕ ਅਜਿਹਾ ਮਹੌਲ ਸਿਰਜਿਆ ਹੋਇਆ ਹੈ ਕਿ ਭਾਰਤ ਸਿਰਫ ਧਾਰਮਿਕ ਲੋਕਾਂ ਦਾ ਦੇਸ਼ ਬਣਕੇ ਰਹਿ ਗਿਆ ਹੈ। ਨਸਤਕਾਂ ਦੇ ਨਾਂ ਨਾਲ ਜਾਣੇ ਜਾਂਦੇ ਲੋਕਾਂ ਲਈ ਆਪਣੀ ਮਰਜੀ ਤੇ ਵਿਚਾਰਾਂ, ਵਿਸ਼ਵਾਸ਼ਾਂ ਅਨੁਸਾਰ ਜਿਉਣਾ ਜੇ ਅਸੰਭਵ ਨਹੀਂ ਤਾਂ ਦੁੱਭਰ ਜਰੂਰ ਹੋ ਨਿਬੜਿਆ ਹੈ। ਇਨ੍ਹਾਂ ਲੋਕਾਂ ਦੇ ਵਿਚਾਰਾਂ ਅਕੀਦਿਆਂ ਦਾ ਮਾੜਾ ਮੋਟਾ ਖਿਆਲ ਰੱਖਣ ਦੀ ਗੱਲ ਤਾਂ ਦੂਰ ਰਹੀ, ਸਗੋਂ ਉਨ੍ਹਾਂ ਨੂੰ ਪੈਰ ਪੈਰ 'ਤੇ ਆਪਣੇ ਵਿਚਾਰਾਂ ਤੋਂ ਉਲਟ ਵਿਚਾਰਾਂ ਨੂੰ ਕਬੂਲਣ, ਇਨ੍ਹਾਂ ਦੀ ਈਨ ਮੰਨਣ ਤੇ ਇਨ੍ਹਾਂ ਦੀ ਤਾਬਿਆ 'ਚ ਚੱਲਣ ਲਈ ਮਜ਼ਬੂਰ ਕੀਤਾ ਜਾਂਦਾ ਹੈ। ☆ ☆

ਡਾ:ਅੰਬੇਦਕਾਰ ਦੇ ਜਨਮ ਦਿਨ 'ਤੇ:

### ਕਿਸਮਤ 'ਤੇ ਟੇਕ ਰੱਖਣ ਵਾਲੇ ਲਤਾੜਿਆਂ ਨੂੰ ਡਾ: ਅੰਬੇਦਕਾਰ ਦਾ ਸੁਨੇਹਾ:-

"ਤੁਹਾਨੂੰ ਆਪਣੀ ਗੁਲਾਮੀ ਦਾ ਖਾਤਮਾ ਖੁਦ ਹੀ ਕਰਨਾ ਪਵੇਗਾ। ਉਸਦੇ ਖਾਤਮੇ ਲਈ ਕਿਸੇ ਪ੍ਰਮਾਤਮਾ ਜਾਂ ਅਵਤਾਰੀ ਜੀਵ 'ਤੇ ਭਰੋਸਾ ਨਾ ਰੱਖੋ। ਤੁਹਾਡੀ ਮੁਕਤੀ ਸਮਾਜਿਕ ਅਤੇ ਰਾਜਨੀਤਕ ਸ਼ਕਤੀਆਂ ਵਿੱਚ ਹੈ, ਨਾਂ ਕਿ ਤੀਰਥ ਸਥਾਨਾਂ, ਪੂਜਾ ਪਾਠ ਅਤੇ ਭਗਤੀ ਵਿਚ। ਵੇਦਾਂ, ਸ਼ਾਸ਼ਤਰਾਂ ਪ੍ਰਤਿ ਭਗਤੀ ਦਿਖਾਓਣ ਨਾਲ ਲੋਕਾਂ ਨੂੰ ਗੁਲਾਮੀ ਅਤੇ ਗਰੀਬੀ ਤੋਂ ਛੁਟਕਾਰਾ ਨਹੀ ਮਿਲੇਗਾ। ਤੁਹਾਡੇ ਬਜ਼ੁਰਗਾਂ ਨੇ ਅਜਿਹਾ ਹੀ ਕੀਤਾ ਪਰ ਉਹਨਾਂ ਨੂੰ ਕੋਈ ਸੁਖ ਨਹੀ ਮਿਲਿਆ ਅਤੇ ਨਾ ਹੀ ਤੁਹਾਨੂੰ ਦੁੱਖਾਂ ਤੋਂ ਮੁਕਤੀ ਦਿਲਵਾ ਸਕੇ। ਆਪਣੇ ਬਜ਼ੁਰਗਾਂ ਵਾਂਗ ਹੀ ਤੁਸੀ ਪਾਟੇ ਪੁਰਾਣੇ ਕੱਪੜਿਆਂ ਵਿਚ ਰਹਿੰਦੇ ਹੋ, ਸੁੱਕੀਆਂ ਹੋਈਆਂ ਰੋਟੀਆਂ ਦੇ ਟੁਕੜਿਆਂ ਤੇ ਜੀਦੇ ਹੋ, ਗੰਦੀਆਂ ਬਸਤੀਆਂ ਵਿਚ ਆਪਣਾ ਜੀਵਨ ਗੁਜਾਰਦੇ ਹੋ ਅਤੇ ਉਨ੍ਹਾਂ ਵਾਗੂੰ ਹੀ ਰੋਗੀ ਅਤੇ ਜਹਾਲਤ ਦੇ ਸ਼ਿਕਾਰ ਹੋ। ਤੁਹਾਡੇ ਧਾਰਮਿਕ ਵਰਤ, ਵਿਸ਼ਵਾਸ਼ ਅਤੇ ਤਪੱਸਿਆਵਾਂ ਤੁਹਾਨੂੰ ਭੁੱਖਮਰੀ ਅਤੇ ਗੁਲਾਮੀ ਤੋ ਨਹੀ ਬਚਾ ਸਕਦੇ।

ਇਹ ਚੰਗਾ ਹੋਵੇਗਾ ਕਿ ਜੇਕਰ ਤੁਸੀ ਛੇਤੀ ਤੋ ਛੇਤੀ ਇਸ ਬੇਅਰਥ ਵਿਸ਼ਵਾਸ਼ ਨੂੰ ਤਿਆਗ ਦਿਓ ਕਿ ਤੁਹਾਡੇ ਦੁੱਖ ਪਹਿਲਾਂ ਤੋ ਹੀ ਮਿਥੇ ਹੋਏ ਹਨ। ਇਹ ਵਿਚਾਰ ਕਿ ਤੁਹਾਡੀ ਗਰੀਬੀ ਤੁਹਾਡੇ ਪਿਛਲੇ ਜਨਮਾਂ ਦੇ ਕਰਮਾਂ ਦਾ ਫਲ ਹੈ ਜਾਂ ਤੁਸੀ ਇਸਤੋ ਬਚ ਨਹੀ ਸਕਦੇ, ਬਹੁਤ ਹਾਨੀਕਾਰਕ ਹੈ। ....ਤੁਸੀ ਜੋ ਕੁੱਝ ਖੋਇਆ ਹੈ, ਦੂਜਿਆਂ ਨੇ ਪ੍ਰਾਪਤ ਕੀਤਾ ਹੈ। ਤੁਹਾਡੀ ਨਿਰਾਦਰੀ ਦੂਜਿਆਂ ਵਾਸਤੇ ਮਾਣ ਦਾ ਕਾਰਨ ਬਣੀ ਹੈ। ਤੁਹਾਡੇ ਸਾਹਮਣੇ ਅਨੇਕ ਦੁੱਖ ਹਨ। ਤੁਸੀ ਗਰੀਬੀ ਅਤੇ ਬੇਇਨਸਾਫੀ ਨਾਲ ਪੀੜਤ ਹੋ। ਇਹ ਇਸ ਲਈ ਨਹੀ ਕਿ ਤੁਸੀ ਪਿਛਲੇ ਜਨਮਾਂ ਵਿਚ ਅਸ਼ੁਭ ਕਰਮ ਕੀਤੇ ਸਨ, ਸਗੋ ਇੱਥੇ ਦੇ ਤਾਕਤਵਰ ਵਰਗਾਂ ਵੱਲੋ ਤੁਹਾਡੇ ਉਤੇ ਪਾਏ ਦਾਬੇ ਕਰਕੇ ਹੈ। ਇਸ ਲਈ ਕਿਸਮਤ ਵਿਚ ਵਿਸ਼ਵਾਸ਼ ਨਾ ਰੱਖੋ ਬਲਕਿ ਆਪਣੀ ਤਾਕਤ ਵਿਚ ਭਰੋਸਾ ਰੱਖੋ"।

ਪੇਸ਼ਕਸ਼: ਘਨਸ਼ਾਮ ਜੋਸ਼ੀ



ਹੱਡ ਬੀਤੀਆਂ ਜੱਗ ਬੀਤੀਆਂ :

# ਇੱਕ ਛਲੇਡਾ ਕਮਾਦ 'ਚ ਰਹਿੰਦਾ

ਗੁਰਦੀਪ ਸਿੰਘ,ਕੋਟ ਅਹਿਮਦ ਖਾਂ

ਕਈ ਸਾਲ ਪਹਿਲਾਂ ਸਾਡੇ ਪਿੰਡ 'ਚ ਸਾਡੇ ਚਾਚਾ ਜੀ ਨਾਲ ਤਿੰਨ ਬੰਦੇ ਸਾਲ ਵਾਸਤੇ ਕੰਮ ਕਰਨ 'ਤੇ ਲੱਗੇ ਹੋਏ ਸਨ। ਉਹ ਤਿੰਨੇ ਬੰਦੇ ਕਮਾਦ 'ਚੋਂ ਬੂਟੀ ਕਢਦੇ ਹੁੰਦੇ ਸਨ। ਇਕ ਦਿਨ ਦਿਨੇ ਗਿਆਰਾਂ ਵਜੇ ਉਹ ਤਿੰਨੇ ਹੀ ਪਿੰਡ ਵੱਲ ਨੂੰ ਵਾਪਿਸ ਤੁਰੇ ਆਉਂਦੇ ਸਨ। ਅੱਗੋ ਮੈਂ ਜਾ ਰਿਹਾ ਸਾਂ। ਮੈਂ ਉਨ੍ਹਾਂ ਨੂੰ ਵਾਪਸ ਆਉਣ ਬਾਰੇ ਪੁੱਛਿਆ। ਕੀ ਗੱਲ ਵਾਪਿਸ ਆ ਗਏ ਹੋ ਕਿਓਂਕਿ ਪਹਿਲਾਂ ਉਹ ਇਕ ਵਜੇ ਤਕ ਕੰਮ ਕਰਦੇ ਹੁੰਦੇ ਸਨ। ਉਹ ਕਹਿਣ ਲੱਗੇ ਕਿ ਕਮਾਦ ਵਿੱਚੋਂ ਢੇਮਾਂ ਵਜਦੀਆਂ ਹਨ। ਮੈਂ ਉਹਨਾਂ ਨੂੰ ਪੁੱਛਿਆ ਕਿ ਇਸ ਤਰ੍ਹਾਂ ਪਹਿਲਾਂ ਵੀ ਕਦੀ ਹੋਇਆ ਹੈ। ਉਹਨਾਂ ਦੱਸਿਆ ਕਿ ਦਸ ਪੰਦਰਾਂ ਦਿਨ ਪਹਿਲਾਂ ਵੀ ਦੋ ਦਿਨ ਇਸੇ ਤਰ੍ਹਾਂ ਹੋਇਆ ਸੀ, ਫਿਰ ਅਸੀਂ ਓਧਰ ਜਾਣਾ ਛੱਡ ਦਿੱਤਾ ਸੀ। ਇਹ ਗਲ ਉਸ ਵੇਲੇ ਪਿੰਡ ਵਿਚ ਕਾਫੀ ਫੈਲੀ ਹੋਈ ਸੀ ਤੇ ਸਾਡੇ ਪਿੰਡ ਵਿੱਚੋ ਲਾਗਲੇ ਪਿੰਡ ਚੋਰਾਂਵਾਲ ਵਿੱਚ ਬੱਚੇ ਸਕੂਲ ਪੜ੍ਹਨ ਲਈ ਜਾਂਦੇ ਹੁੰਦੇ ਸਨ। ਕਮਾਦ ਸੜਕ ਦੇ ਲਾਗੇ ਹੋਣ ਕਰਕੇ ਪਿੰਡ ਵਾਲਿਆਂ ਨੇ ਬੱਚੇ ਚੋਰਾਂਵਾਲ ਤੋਂ ਹਟਾਕੇ ਦੂਸਰੇ ਪਿੰਡ ਨਵਾਂ ਪਿੰਡ ਪਾ ਦਿੱਤੇ। ਮੈਂ ਇਕ ਦੋ ਦਿਨ ਪਹਿਲਾਂ ਹੀ ਪਿੰਡ ਆਇਆ ਸਾਂ ਤੇ ਮੈਨੂੰ ਇਸ ਗੱਲ ਬਾਰੇ ਉਸ ਦਿਨ ਹੀ ਪਤਾ ਲੱਗਾ। ਮੈਂ ਉਨ੍ਹਾਂ ਤਿੰਨਾਂ ਆਦਮੀਆਂ ਨੂੰ ਉਥੇ ਰੁਕਣ ਲਈ ਕਹਿਕੇ ਪਿੰਡ ਵਿੱਚੋਂ ਤਿੰਨ ਚਾਰ ਬੰਦੇ ਹੋਰ ਨਾਲ ਲੈ ਲਏ ਜਿੰਨ੍ਹਾਂ ਵਿਚ ਦੋ ਮੇਰੇ ਚਾਚਾ ਜੀ ਦੇ ਲੜਕੇ ਸਨ। ਮੈਂ ਉਨ੍ਹਾਂ ਸਾਰਿਆਂ ਨੂੰ ਕਿਹਾ ਕਿ ਅਸੀਂ ਉਸ ਕਮਾਦ ਵਿਚ ਜਾਕੇ ਵੇਖਣਾ ਹੈ ਕਿ ਕੀ ਵਾਕਿਆ ਹੀ ਢੇਮਾਂ ਵਜਦੀਆਂ ਹਨ? ਉਹ ਸਾਰੇ ਮੇਰੇ ਨਾਲ ਚੱਲਣ ਵਾਸਤੇ ਸਹਿਮਤ ਹੋ ਗਏ। ਉਥੇ ਜਾਕੇ ਆਪਣਿਆਂ ਬੰਦਿਆਂ ਵਿੱਚੋ ਦੋਵੇਂ ਚਾਚਾ ਜੀ ਦੇ ਲੜਕਿਆਂ ਨੂੰ ਕਮਾਦ ਦੇ ਦੋਵੇਂ ਪਾਸਿਆਂ ਤੇ ਨਿਗਾਹ ਰੱਖਣ ਲਈ ਕਿਹਾ ਤਾਂਕਿ ਕੋਈ ਬੰਦਾ ਕਮਾਦ ਵਿੱਚੋ ਨਿਕਲਕੇ ਜਾਵੇ ਤਾਂ ਪਤਾ ਲੱਗ ਜਾਵੇ। ਇੱਕ ਬੰਦੇ ਨੂੰ ਅਸੀਂ ਖੇਤ ਦੇ ਬੰਨੇ ਉਤੇ ਟਾਹਲੀ ਉਤੇ ਚਾੜ੍ਹ ਦਿੱਤਾ। ਫਿਰ ਮੈਂ ਉਨ੍ਹਾਂ ਤਿੰਨਾਂ ਆਦਮੀਆਂ ਨੂੰ ਨਾਲ ਲੈਕੇ ਕਮਾਦ ਵਿਚ ਵੜ ਗਿਆ ਤੇ ਉਨ੍ਹਾਂ ਨੂੰ ਬੂਟੀ ਕੱਢਣ ਵਾਸਤੇ ਕਿਹਾ। ਉਹ ਬੂਟੀ ਕੱਢਣ ਲੱਗ ਪਏ। ਦੋ ਕੁ ਮਿੰਟਾਂ ਬਾਅਦ ਢੇਮਾਂ ਵੱਜਣੀਆਂ ਸ਼ੁਰੂ ਹੋ ਗਈਆਂ ਜਿਸ ਵਿੱਚੋ ਦੋ ਤਿੰਨ ਢੇਮਾਂ ਮੇਰੇ ਵੀ ਵੱਜੀਆਂ। ਮੈਂ ਇਕ ਦਮ ਚਾਰ ਚੁਫੇਰੇ ਵੇਖਿਆ। ਕਮਾਦ ਬਹੁਤ ਸੰਘਣਾ ਸੀ ਜਿਸ ਕਰਕੇ ਕੁਛ ਪਤਾ ਨਾਂ ਲਗਾ ਤੇ ਦਸ ਕੁ ਸਕਿੰਟਾਂ ਪਿੱਛੋਂ ਢੇਮਾਂ ਵੱਜਣੀਆਂ ਬੰਦ ਹੋ ਗਈਆਂ। ਮੈਂ ਉਨ੍ਹਾਂ ਆਦਮੀਆਂ ਨੂੰ ਬੂਟੀ ਕਢਦੇ ਰਹਿਣ ਲਈ ਕਿਹਾ। ਫਿਰ ਦੋ ਤਿੰਨ ਮਿੰਟਾਂ ਬਾਅਦ ਢੇਮਾਂ ਵੱਜਣ ਲੱਗ ਪਈਆਂ। ਇਸ ਵਾਰੀ ਮੈਨੂੰ ਸ਼ੱਕ ਪਿਆ ਕਿ ਉਨ੍ਹਾਂ ਤਿੰਨਾਂ ਆਦਮੀਆਂ ਵਿੱਚੋ ਇਕ ਜਣੇ ਨੇ ਢੇਮਾਂ ਮਾਰੀਆਂ ਹਨ। ਜਿਸ ਉਤੇ ਮੈਨੂੰ ਸ਼ੱਕ ਸੀ ਮੈਂ ਉਸਨੂੰ ਕਮਾਦ ਵਿੱਚੋ ਬਾਹਰ ਕੱਢ ਦਿੱਤਾ। ਦੂਸਰੇ ਦੋਵੇਂ ਫੇਰ ਬੂਟੀ ਕੱਢਣ ਲੱਗ ਪਏ। ਉਹ ਦਾਤਰੀਆਂ ਨਾਲ ਬੂਟੀ ਕੱਢ ਰਹੇ ਸਨ। ਇਕ ਮਿੰਟ ਬਾਅਦ ਹੀ ਤਿੰਨ-ਚਾਰ ਢੇਮਾਂ ਫੇਰ ਵੱਜੀਆਂ। ਮੈਨੂੰ ਫੇਰ ਇਕ ਬੰਦੇ ਉਤੇ ਸ਼ੱਕ ਹੋਇਆ, ਮੈਂ ਅੱਖੀਂ ਤੇ ਨਾ ਵੇਖ ਸਕਿਆ ਪਰ ਉਹਦੀ ਦਾਤਰੀ ਦੀ ਚੁੰਝ ਨੂੰ ਮਿੱਟੀ ਲੱਗੀ ਹੋਈ ਸੀ ਜਿਵੇਂ ਕਿ ਢੇਮ ਪੁੱਟੀ ਹੋਵੇ। ਮੈਂ ਉਸਨੂੰ ਕਿਹਾ ਕਿ ਦਾਤਰੀ ਨਾਲ ਪੁੱਟਕੇ ਢੇਮਾਂ ਤੂੰ ਮਾਰੀਆਂ ਹਨ। ਉਹ ਇਹ ਗੱਲ ਬਿਲਕੁਲ ਨਹੀਂ ਮੰਨਿਆ। ਮੈਂ ਉਸ ਆਦਮੀ ਨੂੰ ਬਾਹਰ ਜਾਣ ਲਈ ਕਹਿ ਦਿੱਤਾ। ਹੁਣ ਅਸੀਂ ਕਮਾਦ ਵਿੱਚ ਦੋ ਜਣੇ ਹੀ ਰਹਿ ਗਏ ਸਾਂ। ਅਸੀਂ ਤਕਰੀਬਨ ਪੰਦਰਾਂ ਮਿੰਟ ਕਮਾਦ ਵਿਚ ਰਹੇ, ਉਸਤੋ ਬਾਅਦ ਢੇਮਾਂ ਨਹੀਂ ਵੱਜੀਆਂ। ਅਸੀਂ ਬਾਹਰ ਆ ਗਏ। ਉਹਨਾਂ ਦੋਵਾਂ ਆਦਮੀਆਂ ਜਿੰਨ੍ਹਾਂ ਉਤੇ ਸਾਨੂੰ ਸ਼ੱਕ ਸੀ ਪੁੱਛਿਆ ਕਿ ਸੱਚ ਦੱਸੋ ਢੇਮਾਂ ਤੁਸੀ ਹੀ ਮਾਰਦੇ ਸੀ। ਸਾਡੇ ਵਾਰ ਵਾਰ ਕਹਿਣ 'ਤੇ ਵੀ ਉਹ ਨਹੀਂ ਮੰਨੇ। ਉਨ੍ਹਾਂ ਨੂੰ ਨਾ ਮੰਨਦਿਆਂ ਵੇਖਕੇ ਅਸੀਂ ਪਾਸੇ ਹੋਕੇ ਸਲਾਹ ਕੀਤੀ ਕਿ ਇਨ੍ਹਾਂ ਨੂੰ ਥੋੜਾ ਸਖਤੀ ਨਾਲ ਪੁੱਛਿਆ ਜਾਵ।

ਅਸੀਂ ਤਿੰਨ ਜਣੇ, ਮੈਂ ਤੇ ਮੇਰੇ ਚਾਚਾ ਜੀ ਦੇ ਲੜਕੇ ਉਹਨਾਂ ਦੋਵਾਂ ਨੂੰ ਪਾਸੇ ਲੈ ਗਏ। ਫਿਰ ਅਸੀਂ ਉਨ੍ਹਾਂ ਨੂੰ ਕਿਹਾ ਕਿ ਸੱਚੋ ਸੱਚ ਦੱਸ ਦੇਵੋ, ਇਹ ਕੋਈ ਨਿੱਕੀ ਜਿਹੀ ਗੱਲ ਨਹੀ ਹੈ। ਸਾਰਾ ਪਿੰਡ ਸਹਿਮਿਆ ਹੋਇਆ ਹੈ, ਲੋਕਾਂ ਆਪਣੇ ਬੱਚਿਆਂ ਨੂੰ ਇੱਧਰੋਂ ਪੜ੍ਹਣੇ ਭੇਜਣਾ ਬੰਦ ਕਰਕੇ ਦੂਸਰੇ ਸਕੂਲ ਵਿਚ ਭੇਜਿਆ ਹੈ। ਇਸ ਗਲ ਤੋਂ ਡਰਦਾ ਕੋਈ ਵੀ ਇਕੱਲਾ ਇਸ ਸੜਕ ਉਤੋਂ ਦੀ ਨਹੀਂ ਲੰਘਦਾ। ਇਸ ਕਰਕੇ ਸੱਚ ਦੱਸੋ ਨਹੀਂ ਤੇ ਪਹਿਲਾਂ ਤਾਂ ਅਸੀਂ ਤੁਹਾਨੂੰ ਸਾਰੀ ਪੰਚਾਇਤ ਵਿਚ ਸੱਦਾਂਗੇ ਤੇ ਜੇ ਫਿਰ ਵੀ ਨਾ ਮੰਨੇ ਤਾਂ ਥਾਣੇ ਭੇਜ ਦੇਵਾਂਗੇ। ਉਥੇ ਤੁਸੀਂ ਸੱਚ ਦੱਸ ਦੇਣਾ ਹੈ। ਹੁਣ ਤੁਹਾਡੇ ਸਾਹਮਣੇ ਹੀ ਢੇਮਾਂ ਵੱਜਣੀਆਂ ਬੰਦ ਹੋ ਗਈਆਂ. ਜਦੋਂ ਤੁਸੀਂ ਦੋਵੇਂ ਕਮਾਦ ਵਿਚ ਸੀ ਉਸ ਵੇਲੇ ਹੀ ਢੇਮਾਂ ਵਜਦੀਆਂ ਸਨ। ਪੇਸ਼ ਨਾ ਜਾਂਦੀ ਵੇਖ ਉਹ ਡਰ ਗਏ ਤੇ ਸਾਨੂੰ ਕਹਿਣ ਲੱਗੇ ਕਿ ਤੁਸੀ ਬਾਕੀ ਪਿੰਡ ਵਾਲਿਆਂ ਨੂੰ ਨਾ ਦੱਸਿਓ ਸਾਡੇ ਦੁਆਲੇ ਹੋ ਜਾਣਗੇ। ਢੇਮਾਂ ਅਸੀ ਹੀ ਮਾਰਦੇ ਸਾਂ।

ਜਿਹੜੇ ਦੋਵੇ ਆਦਮੀ ਢੇਮਾਂ ਮਾਰਦੇ ਸਨ ਉਨ੍ਹਾਂ ਦੋਵਾਂ ਨੇ ਰਲਕੇ ਕਮਾਦ ਵਿਚ ਸਾਂਝਾ ਲਾਹਣ ਦਾ ਡਰੰਮ ਪਾਇਆ ਹੋਇਆ ਸੀ। ਉਹ ਆਪਣੇ ਨਾਲ ਦੇ ਤੀਸਰੇ ਆਦਮੀ ਨੂੰ ਪਤਾ ਨਹੀਂ ਸੀ ਲੱਗਣ ਦੇਣਾ ਚਾਹੁੰਦੇ। ਉਨ੍ਹਾਂ ਦਾ ਕਹਿਣਾ ਸੀ ਕਿ ਅਸੀਂ ਜਿੰਨੀ ਵਾਰੀ ਵੀ ਡਰੰਮ ਪਾਕੇ ਦਾਰੂ ਕੱਢਦੇ ਸਾਂ ਜਦੋਂ ਇਸਨੂੰ ਪਤਾ ਲਗ ਜਾਂਦਾ ਸੀ ਇਹ ਲਾਹਣ ਚੋਰੀ ਕਰ ਲੈਂਦਾ ਤੇ ਜਾਂ ਕੱਢੀ ਸ਼ਰਾਬ ਚੋਰੀ ਕਰ ਲੈਂਦਾ ਸੀ। ਉਹ ਆਦਮੀ ਅੰਧਵਿਸ਼ਵਾਸ਼ੀ ਹੋਣ ਕਰਕੇ ਭੂਤ-ਪ੍ਰੇਤਾਂ ਕੋਲੋਂ ਬਹੁਤ ਡਰਦਾ ਸੀ। ਇਸੇ ਗੱਲ ਦਾ ਫਾਇਦਾ ਉਠਾਉਂਦਿਆਂ ਉਨ੍ਹਾਂ ਕਮਾਦ ਵਿਚ ਡਰੰਮ ਪਾਇਆ ਹੋਇਆ ਸੀ। ਜਦੋਂ ਬੂਟੀ ਕਢਦੇ ਡਰੰਮ ਵਾਲੇ ਪਾਸੇ ਜਾਂਦੇ ਸਨ ਤਾਂ ਉਹ ਢੇਮਾਂ ਮਾਰਨ ਲੱਗ ਪੈਂਦੇ ਸਨ। ਉਹ ਇੰਨੀ ਹੁਸ਼ਿਆਰੀ ਨਾਲ ਢੇਮਾਂ ਮਾਰਦੇ ਸਨ ਕਿ ਕਿਸੇ ਨੂੰ ਵੀ ਉਹਨਾਂ ਤੇ ਸ਼ੱਕ ਨਾ ਹੋਇਆ। ਉਹ ਆਪ ਹੀ ਕਹਿਣ ਲੱਗ ਪੈਂਦੇ ਸਨ ਕਿ ਇਸ ਪਾਸੇ ਕੋਈ ਭੂਤ-ਪ੍ਰੇਤ ਜਾਂ ਕੋਈ ਛਲੇਡਾ ਰਹਿੰਦਾ ਹੈ। ਇਸੇ ਗੱਲ ਤੋਂ ਡਰਦਿਆਂ ਕਮਾਦ ਵਿਚ ਨਾ ਹੀ ਕੋਈ ਪੱਠੇ ਵੱਢਣ ਵੜਦਾ ਸੀ ਤੇ ਨਾ ਹੀ ਕੋਈ ਗੰਨਾ ਭੰਨਦਾ ਸੀ। ਇਹ ਕਮਾਦ ਸੜਕ ਦੇ ਲਾਗੇ ਹੋਣ ਕਰਕੇ ਪਿੰਡ ਵਾਲਿਆਂ ਨੇ ਆਪਣੇ ਬੱਚਿਆਂ ਨੂੰ ਇਸ ਪਾਸੇ ਸਕੂਲ ਭੇਜਣਾ ਬੰਦ ਕਰ ਦਿੱਤਾ ਕਿਉਂਕਿ ਉਥੇ ਛਲੇਡਾ ਰਹਿੰਦੈ। ਪਰ ਜਦੋਂ ਅਸਲੀਅਤ ਪਤਾ ਲੱਗੀ ਤਾਂ ਹਰ ਇਕ ਹੈਰਾਨ ਸੀ ਕਿ ਇਨ੍ਹਾਂ ਦੋਵਾਂ ਆਦਮੀਆਂ ਨੇ ਕਿੰਨੀ ਚਲਾਕੀ ਨਾਲ ਸਾਰਾ ਕੰਮ ਕੀਤਾ। ਇਹ ਕਿੰਨੀ ਕੁ ਚੰਗੀ ਸੋਚ ਹੈ ਕਿ ਭੂਤ-ਪ੍ਰੇਤ ਸਮਝਕੇ ਕਿਸੇ ਨੇ ਵੀ ਅਸਲੀਅਤ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਉਲਟਾ ਮੈਨੂੰ ਵੀ ਰੋਕਣ ਦੀ ਕੋਸ਼ਿਸ਼ ਕੀਤੀ।

☆ ☆ ☆

## ਮੈਂ ਅੰਧ-ਵਿਸ਼ਵਾਸ਼ਾਂ'ਚੋਂ ਕਿਵੇਂ ਮੁਕਤ ਹੋਇਆ.......

ਰਜਨੀਸ਼ ਜੀਰਾ

ਅੱਠ ਦਸ ਸਾਲ ਪਹਿਲਾਂ ਮੇਰੇ ਵੱਡੇ ਭਰਾ ਅਸ਼ੋਕ ਕੁਮਾਰ ਦੀ ਕੋਟ ਈਸੇ ਖਾਂ ਰੋਡ ਤੇ ਕਬਾੜ ਦੀ ਦੁਕਾਨ ਸੀ। ਇਸ ਦੁਕਾਨ ਤੇ ਬੈਠਣ ਦੀ ਮੇਰੀ ਡਿਊਟੀ ਵੀ ਲਗਦੀ। ਕਬਾੜ ਦੇ ਹੋਰ ਸਮਾਨ ਦੇ ਨਾਲ ਨਾਲ ਦੁਕਾਨ ਤੇ ਅਖਬਾਰਾਂ, ਕਾਪੀਆਂ, ਕਿਤਾਬਾਂ ਦੀ ਰੱਦੀ ਵੀ ਆਂਉਦੀ ਸੀ। ਮੇਰੀ ਕਿਤਾਬਾਂ ਪੜ੍ਹਣ ਵਿਚ ਰੁਚੀ ਹੋਣ ਕਰਕੇ ਆਦਤ ਸੀ ਕਿ ਕਿਤਾਬਾਂ ਦੀ ਰੱਦੀ ਜੋ ਦੁਕਾਨ ਤੇ ਆਂਉਦੀ ਸੀ ਉਸ ਵਿੱਚੋਂ ਕੋਈ ਕਿਤਾਬ ਕੱਢਕੇ ਪੜ੍ਹ ਲੈਂਦਾ ਹੁੰਦਾ ਸੀ। ਇੱਕ ਦਿਨ ਦੁਕਾਨ ਤੇ ਕਾਪੀਆਂ ਕਿਤਾਬਾਂ ਦੀ ਰੱਦੀ ਆਈ। ਇਸ ਰੱਦੀ ਵਿੱਚੋਂ ਮੈਨੂੰ ਇਕ ਕਿਤਾਬ ਜਿਸਦੇ ਟਾਈਟਲ ਤੇ ਕਾਲਪਨਿਕ ਦੈਂਤ ਆਦਿ ਬਣੇ ਹੋਏ ਸਨ ਨੇ ਆਪਣੇ ਵੱਲ ਆਕਰਸ਼ਿਤ ਕੀਤਾ। ਇਹ ਕਿਤਾਬ ਸੀ 'ਦੇਵ-ਦੈਂਤ ਤੇ ਰੂਹਾਂ'। ਮੈਂ ਰੱਦੀ ਵਿੱਚੋਂ ਇਹ ਕਿਤਾਬ ਚੁੱਕ ਲਈ ਅਤੇ ਪੜ੍ਹਣਾ ਸ਼ੁਰੂ ਕਰ ਦਿੱਤਾ। ਜਿਵੇਂ ਜਿਵੇਂ ਮੈਂ ਇਸ ਕਿਤਾਬ ਨੂੰ ਪੜ੍ਹਦਾ ਜਾ ਰਿਹਾ ਸੀ ਮੇਰੇ ਦਿਮਾਗ ਦਾ ਡਰ ਵਧਦਾ ਜਾ ਰਿਹਾ ਸੀ ਕਿਉਂਕਿ ਇਸ ਕਿਤਾਬ ਵਿਚ ਲੇਖਕ ਟੀ. ਕਾਵੂਰ ਨੇ ਆਪਣੇ ਨਿੱਜੀ ਤਜਰਬਿਆਂ ਦੁਆਰਾ ਸਾਬਤ ਕਰਨ ਦਾ ਪੂਰਾ ਯਤਨ ਕੀਤਾ ਹੈ ਕਿ ਇਸ ਦੁਨੀਆਂ ਵਿਚ ਭੂਤਾਂ-ਪ੍ਰੇਤਾਂ ਆਦਿ ਦੀ ਕੋਈ ਹੋਂਦ ਨਹੀ ਹੈ। ਪਰ ਮੇਰੇ ਦਿਮਾਗ ਵਿਚ ਸ਼ੱਕ ਬੈਠਾ ਹੋਇਆ ਸੀ ਕਿ ਜੇ ਭੂਤਾਂ-ਪ੍ਰੇਤਾਂ ਹੋਈਆਂ ਤਾਂ ਕੋਈ ਨੁਕਸਾਨ ਹੀ ਨਾ ਉਠਾਉਣਾ ਪੈ ਜਾਵੇ। ਪਰ ਇਸ ਕਿਤਾਬ ਨੇ ਮੇਰੀ ਅਜਿਹੇ ਵਿਸ਼ੇ ਦੇ ਸਬੰਧ ਵਿਚ ਪੜ੍ਹਣ ਦੀ ਉਤਸੁਕਤਾ ਹੋਰ ਵਧਾ ਦਿੱਤੀ। ਕਰੀਬ ਇਕ ਸਾਲ ਤੱਕ ਮੇਰਾ ਕਿਸੇ ਵੀ ਤਰਕਸ਼ੀਲ ਨਾਲ ਸੰਪਰਕ ਪੈਦਾ ਨਾ ਹੋ ਸਕਿਆ।

ਛੇ ਸੱਤ ਸਾਲ ਪਹਿਲਾਂ ਝੋਨੇ ਦੇ ਸੀਜਨ ਸਮੇਂ ਮੇਰੇ ਵੱਡੇ ਭਰਾ ਨੇ ਝੋਨਾ ਖਰੀਦਣ ਲਈ ਨਵੀਂ ਤਲਵੰਡੀ ਰੋਡ ਜੀਰਾ 'ਤੇ ਦੁਕਾਨ ਬਣਾਈ। ਉਸ ਦੁਕਾਨ 'ਤੇ ਮੈਂ ਵੀ ਡਿਊਟੀ ਦਿੰਦਾ ਰਿਹਾ। ਦੁਕਾਨ ਦੇ ਨੇੜੇ ਹੀ ਮਿੰਨੀ ਟਰੱਕ ਯੂਨੀਅਨ ਸੀ ਜਿਸਦੀ ਨੁੱਕਰ ਤੇ ਇਕ ਚਾਹ ਦੀ ਦੁਕਾਨ ਸੀ। ਚਾਹ ਲੈਣ ਲਈ ਸਾਨੂੰ ਉਸ ਦੁਕਾਨ 'ਤੇ ਜਾਣਾ ਪੈਂਦਾ ਸੀ ਜਿਸ ਦੌਰਾਨ ਇੱਕ ਦਿਨ ਮੈਂ ਉਥੇ ਗਿਆ ਤਾਂ ਮੇਰੀ ਨਜ਼ਰ ਪਈ ਕਿ ਮਿੰਨੀ ਟਰੱਕ ਯੂਨੀਅਨ ਦੇ ਵਿਚ ਇਕ ਕੁਰਸੀ ਦੇ ਉਪਰ ਇਕ ਕਿਤਾਬ ਪਈ ਹੋਈ ਸੀ ਜਿਸਦਾ ਨਾਮ ਸੀ 'ਚਿੱਠੀਆਂ ਲਿਖ ਤਰਕਸ਼ੀਲਾਂ ਨੂੰ ਪਾਈਆਂ'। ਮੈਂ ਉਥੋਂ ਉਹ ਕਿਤਾਬ ਪਰਮਜੀਤ ਨਾਮ ਦੇ ਵਿਅਕਤੀ ਕੋਲੋਂ ਪੜ੍ਹਣ ਲਈ ਪ੍ਰਾਪਤ ਕੀਤੀ। ਭਾਵੇਂ ਪਰਮਜੀਤ ਨਾਲ ਮੇਰੀ ਕੋਈ ਜਾਣ ਪਹਿਚਾਣ ਨਹੀਂ ਸੀ ਪ੍ਰੰਤੂ ਫਿਰ ਵੀ ਉਸਨੇ ਬਿਨਾਂ ਕਿਸੇ ਹਿਚਕਿਚਾਹਟ ਉਹ ਕਿਤਾਬ ਮੈਨੂੰ ਪੜ੍ਹਣ ਲਈ ਦੇ ਦਿੱਤੀ। ਉਹ ਕਿਤਾਬ ਪੜ੍ਹਣ ਉਪਰੰਤ ਮੇਰੇ ਦਿਮਾਗ ਦੇ ਅਨੇਕਾਂ ਜਾਲੇ ਸਾਫ ਹੋਏ। ਇਸਤੋਂ ਬਾਅਦ ਮੈਨੂੰ ਕੁੱਝ ਹੋਰ ਕਿਤਾਬਾਂ ਪੜ੍ਹਣ ਲਈ ਉਸ ਕੋਲੋਂ ਪ੍ਰਾਪਤ ਹੋਈਆਂ ਜਿਨ੍ਹਾਂ ਨੂੰ ਪੜ੍ਹਕੇ ਮੈਂ ਤਰਕਸ਼ੀਲ ਬਣ ਗਿਆ।

ਤਰਕਸ਼ੀਲ ਬਨਣ ਉਪਰੰਤ ਮੈਂ ਹਰ ਤਰ੍ਹਾਂ ਦੇ ਅੰਧਵਿਸ਼ਵਾਸ਼ਾਂ, ਧਾਰਮਿਕ ਪਾਖੰਡਾਂ ਆਦਿ ਤੋਂ ਮੁਕਤ ਹਾਂ ਅਤੇ ਮੈਨੂੰ ਮਾਣ ਹੈ ਆਪਣੇ ਤਰਕਸ਼ੀਲ ਹੋਣ'ਤੇ।

☆ ☆ ☆



## ਵਿਗਿਆਨੀਆਂ ਦੇ ਜੀਵਨ ਝਰੋਖੇ 'ਚੋਂ :-

### ਵਿਗਿਆਨੀ ਏ. ਐਸ. ਪੈਂਤਲ



ਜਦੋਂ ਲੋਕ ਪਹਾੜ ਉਤੇ ਚੜ੍ਹਦੇ ਹਨ, ਉਹ ਨੌਜਵਾਨ ਹੋਣ ਜਾਂ ਬੁੱਢੇ, ਛੇਤੀ ਹੀ ਥੱਕ ਜਾਂਦੇ ਹਨ। ਜੇ ਉਹ ਫੇਰ ਵੀ ਚੜ੍ਹਦੇ ਰਹਿਣ, ਉਹਨਾਂ ਦਾ ਸਾਹ ਚੜ੍ਹ ਜਾਂਦਾ ਹੈ ਅਤੇ ਉਨ੍ਹਾਂ ਲਈ ਆਰਾਮ ਕਰਨਾ ਜ਼ਰੂਰੀ ਹੋ ਜਾਂਦਾ ਹੈ। ਇਹ ਦੇਖਿਆ ਗਿਆ ਹੈ ਕਿ ਜੇ ਲੋਕ ਅਜਿਹਾ ਨਾ ਕਰਨ, ਉਹ ਕਈ ਵਾਰ ਫੇਫੜਿਆਂ ਦੀ ਰੋਕ ਨਾਲ, ਜਿਸਨੂੰ ਪਲਮੋਨਰੀ ਕਨਜ਼ੈਸ਼ਨ ਕਿਹਾ ਜਾਂਦਾ ਹੈ, ਮਰ ਜਾਂਦੇ ਹਨ।

ਥਕੇਵੇਂ ਨੂੰ ਅਤੇ ਸਾਹ ਚੜ੍ਹਨ ਨੂੰ ਨਾ ਗੌਲਣ ਵਾਲੇ ਆਰੋਹੀ ਨੂੰ ਕਿਹੜੀ ਚੀਜ਼ ਚਿਤਾਵਨੀ ਦਿੰਦੀ ਹੈ? ਇਹ ਫੇਫੜਿਆਂ ਵਿੱਚ ਨਸਾਂ ਦੇ ਸਿਰੇ ਹੁੰਦੇ ਹਨ ਜਿੰਨ੍ਹਾਂ ਨੂੰ ਜਕਸਟਾਪਲਮੋਨਰੀ ਕੈਪਿਲਰੀ ਰਿਸੈਪਟਰਜ਼ ਜਾਂ ਕੇਵਲ ਜੇ-ਰਿਸੈਪਟਰਜ਼ ਕਿਹਾ ਜਾਂਦਾ ਹੈ।

ਇਸੇ ਪ੍ਰਕਾਰ ਉਹ ਕਿਹੜੀ ਚੀਜ਼ ਹੈ ਜੋ ਇਹ ਚਿਤਾਵਨੀ ਦਿੰਦੀ ਹੈ ਕਿ ਤੁਹਾਡਾ ਪੇਟ ਭਰ ਗਿਆ ਹੈ ਅਤੇ ਇਹ ਹੋਰ ਭੋਜਨ ਜਾਂ ਪਾਣੀ ਨਹੀਂ ਸਹਿ ਸਕੇਗਾ? ਇਹ ਵੀ ਪੇਟ ਵਿਚਲੀਆਂ ਨਸਾਂ ਦੇ ਸਿਰੇ ਹੁੰਦੇ ਹਨ ਜਿੰਨ੍ਹਾਂ ਨੂੰ ਗੈਸਟਰੋ-ਇਨਟੈਸਟੀਨਲ ਸਨਰੌਂਚ ਰਿਸੈਪਟਰਜ਼ ਕਿਹਾ ਜਾਂਦਾ ਹੈ।

ਕੀ ਤੁਸੀਂ ਜਾਣਦੇ ਹੋ ਕਿ ਮਨੁੱਖੀ ਸਰੀਰ ਵਿੱਚ ਇਨ੍ਹਾਂ ਰਿਸੈਪਟਰਾਂ ਨੂੰ ਕੀਹਨੇ ਪਛਾਣਿਆ ਸੀ? ਉਹ ਡਾ:ਅਵਤਾਰ ਸਿੰਘ ਪੈਂਤਲ ਹੈ ਜੋ ਹੁਣ ਦਿੱਲੀ ਦੀ ਵਲਭਭਾਈ ਪਟੇਲ ਚੈਸਟ ਇੰਸਟੀਚਿਊਟ ਦਾ ਡਾਇਰੈਕਟਰ ਹੈ। ਉਹ ਪਹਿਲਾ ਭਾਰਤੀ ਮੈਡੀਕਲ ਸਾਇੰਟਿਸਟ ਸੀ ਜੋ ਰਾਇਲ ਸੁਸਾਇਟੀ ਦਾ ਫੈਲੋ ਚੁਣਿਆ ਗਿਆ। ਇਹ 1981 ਦੀ ਗੱਲ ਹੈ।

ਪੈਂਤਲ ਦਾ ਜਨਮ ਬਰਮਾ ਵਿਚ ਮੋਗੋਕ ਵਿਖੇ ਹੋਇਆ ਸੀ। ਇਹ ਸਥਾਨ ਪੁਰਾਣੇ ਸਮਿਆਂ ਵਿਚ ਯਾਕੂਤਾਂ ਲਈ ਪ੍ਰਸਿੱਧ ਰਿਹਾ ਸੀ। ਉਹਦੇ ਪਿਤਾ ਜੀ ਡਾਕਟਰ ਸਨ। ਇਸ ਲਈ ਨੌਜਵਾਨ ਪੈਂਤਲ ਨੂੰ ਪਿਤਾ ਜੀ ਨੂੰ ਅਪਰੇਸ਼ਨ ਕਰਦਿਆਂ ਦੇਖਣ ਦਾ ਮੌਕਾ ਮਿਲਦਾ ਰਹਿੰਦਾ ਸੀ। ਇਸ ਪ੍ਰਕਾਰ ਉਹਦੀ ਰੁਚੀ ਦੁਤ-ਵਿਗਿਆਨ ਵਿਚ ਹੋ ਗਈ। ਸਰਲ ਵਿਗਿਆਨ ਦੀਆਂ ਪੁਸਤਕਾਂ ਨੇ ਵਿਗਿਆਨ ਵਿਚ ਉਹਦੀ ਦਿਲਚੱਸਪੀ ਹੋਰ ਵਧਾ ਦਿੱਤੀ। ਉਹ ਆਪਣੇ ਮਾਤਾ ਪਿਤਾ ਉਤੇ ਜ਼ੋਰ ਪਾਉਂਦਾ ਰਹਿੰਦਾ ਸੀ ਕਿ ਪੁਸਤਕਾਂ ਖਰੀਦਣ ਲਈ ਉਹਨੂੰ ਪੈਸੇ ਦੇਣ।

ਅੱਗੇ ਚੱਲਕੇ ਉਹਨੂੰ ਲਖਨਊ ਮੈਡੀਕਲ ਕਾਲਜ ਵਿਚ ਦਾਖਲਾ ਮਿਲ ਗਿਆ। ਉਹ ਪੜ੍ਹਾਈ ਵਿੱਚ ਬਹੁਤ ਹੀ ਹੁਸ਼ਿਆਰ ਸੀ। ਪਰ ਉਹ ਹੁਣ ਕਹਿੰਦਾ ਹੈ, "ਮੈਂ ਪ੍ਰਥਮ ਨਿੱਕਲਣ ਦੇ ਚੱਕਰ ਵਿੱਚ ਬਹੁਤ ਸਮਾਂ ਗੁਆਇਆ, ਜਦੋਂ ਕਿ ਮੈਨੂੰ ਸਾਇੰਟੇਫਿਕ ਅਮੈਰੀਕਨ ਜਿਹੇ ਰਸਾਲੇ ਪੜ੍ਹਨੇ ਚਾਹੀਦੇ ਸਨ ਜਿੰਨ੍ਹਾਂ ਵਿਚ ਨਿਰੋਲ ਵਿਗਿਆਨ ਹੁੰਦਾ ਹੈ।"

1950 ਵਿਚ ਰਾਕਫੈਲਰ ਫੈਲੋਸ਼ਿਪ ਅਧੀਨ ਉਹ ਇਕ ਸਿਰਕੱਢ ਮੈਡੀਕਲ ਸਾਇੰਟਿਸਟ, ਪ੍ਰੋਫੈਸਰ ਡੀ. ਵਿਟਰਿੱਜ ਅਧੀਨ ਪੀ. ਐਚ. ਡੀ. ਕਰਨ ਲਈ ਬਰਤਾਨੀਆ ਵਿੱਚ ਐਡਿਨਬਰਗ ਚਲਿਆ ਗਿਆ। ਉਥੇ ਡਾ:ਪੈਂਤਲ ਨੇ ਇਕ ਕਮਾਲ ਦਾ ਤਜਰਬਾ ਕੀਤਾ ਜਿਸ ਕਾਰਨ ਪ੍ਰੋਫੈਸਰ ਵਿਟਰਿੱਜ ਵੀ ਦੰਗ ਰਹਿ ਗਿਆ। ਉਹਨੇ ਦਿਲ ਦੇ ਅੰਦਰ "ਵਾਲਿਊਮ ਰਿਸੈਪਟਰਜ਼" ਦਾ ਇਕ ਜੋੜਾ ਲੱਭਿਆ, ਜਦੋਂ ਕਿ ਉਹਦੇ ਗਾਈਡ ਨੂੰ ਆਸ ਸੀ ਕਿ ਉਹ ਫੇਫੜਿਆਂ ਵਿਚ ਹੋਣਗੇ। ਇਹ ਰਿਸੈਪਟਰ ਸਰੀਰ ਵਿਚ ਤਰਲ ਦੀ ਮਾਤਰਾ ਨੂੰ ਕੰਟਰੋਲ ਕਰਦੇ ਹਨ।

ਪੀ. ਐਚ. ਡੀ. ਕਰਨ ਮਗਰੋਂ ਉਹ ਭਾਰਤ ਪਰਤ ਆਇਆ ਅਤੇ 1954 ਵਿਚ ਉਹ ਪਟੇਲ ਚੈਸਟ ਇੰਸਟੀਚਿਊਟ ਦਾ ਐਸਿਸਟੈਂਟ ਡਾਇਰੈਕਟਰ ਲੱਗ ਗਿਆ। ਉਸ ਸਮੇਂ ਤੋਂ ਉਹ ਇਸੇ ਸੰਸਥਾ ਵਿਚ ਕੰਮ ਕਰ ਰਿਹਾ ਹੈ। ਹੋਰ ਚੀਜ਼ਾਂ ਤੋਂ ਇਲਾਵਾ ਉਹਨੇ1955 ਵਿਚ ਜੇ-ਰਿਸੈਪਟਰ ਲੱਭੇ। ਡਾ. ਪੈਂਤਲ ਆਪਣੀ ਪ੍ਰਯੋਗਸ਼ਾਲਾ ਵਿੱਚ ਖੋਜ ਦਾ ਹਰ ਪਲ ਮਾਣਦਾ ਹੈ। ਨੌਜਵਾਨਾਂ ਨੂੰ ਉਹ ਸਲਾਹ ਦਿੰਦਾ ਹੈ ਕਿ ਵਿਗਿਆਨ ਦੇ ਰਾਹ ਪੈਣ ਵਾਲਾ ਵਿਅਕਤੀ ਬਲਵਾਨ ਚਰਿੱਤਰ ਦਾ ਮਾਲਕ ਹੋਣਾ ਚਾਹੀਦਾ ਹੈ ਅਤੇ ਉਹਨੂੰ ਆਮ ਕਰਕੇ ਛੇਤੀ ਮੰਜ਼ਲ ਉਤੇ ਪੁੱਜਣ ਦੇ ਲੋਭ ਤੋਂ ਬਚਣਾ ਚਾਹੀਦਾ ਹੈ।

ਡਾ. ਪੈਂਤਲ ਦੀਆਂ ਲੱਭਤਾਂ ਦੀ ਮਹੱਤਤਾ ਕੀ ਹੈ? ਜੇ-ਰਿਸੈਪਟਰਾਂ ਦੇ ਕੰਮਕਾਜ ਦੀ ਸਮਝ ਸਾਹ ਉਖੇੜੇ ਦਾ ਦੁੱਖ ਭੋਗ ਰਹੇ ਵਿਅਕਤੀ ਨੂੰ ਰਾਹਤ ਦੇਵੇਗੀ। ਇਸ ਸਮੇਂ ਕੋਈ ਅਜਿਹੀ ਔਸ਼ਧੀ ਲੱਭਣ ਲਈ ਜਤਨ ਕੀਤੇ ਜਾ ਰਹੇ ਹਨ ਜੋ ਰਿਸੈਪਟਰਾਂ ਦਾ ਰਾਹ ਰੋਕ ਸਕੇ ਅਤੇ ਇਸ ਪ੍ਰਕਾਰ ਰੋਗੀਆਂ ਨੂੰ ਆਰਾਮ ਦੇਵੇ। ਗੈਸਟਰੋ-ਇਨਟੈਸਟੀਨਲ ਸਨਰੌਂਚ ਰਿਸੈਪਟਰਾਂ ਦੇ ਕੰਮਕਾਜ ਦੀ ਜਾਣਕਾਰੀ ਗੈਸਟਰਿਕ ਅਲਸਰਾਂ ਦੇ ਅਧਿਐਨ ਵਿਚ ਵਡਮੁੱਲੀ ਸਿੱਧ ਹੋਵੇਗੀ।

ਡਾ. ਪੈਂਤਲ ਨੇ ਡਾਕਟਰੀ ਖੋਜ ਵਿਚ ਅਜਿਹੀਆਂ ਨਵੀਆਂ ਤਕਨੀਕਾਂ ਵੀ ਲਾਗੂ ਕੀਤੀਆਂ ਹਨ ਜਿੰਨ੍ਹਾਂ ਦੇ ਸਿੱਟੇ

(ਬਾਕੀ ਸਫਾ 23 ਤੇ)

# ਸਮਾਜਕ ਪ੍ਰਬੰਧ ਦੀ ਕੁੱਖ ਚੋਂ ਜਨਮਦੇ ਮਨੋਰੋਗਾਂ ਦੀ ਕਹਾਣੀ

## ਇੱਕ ਮਨੋਰੋਗੀ ਦੇ ਜ਼ਬਾਨੀ



ਮੇਰੀ ਸ਼ਾਦੀ 1986 ਵਿਚ ਕੋਠੇ ਵੜਿੰਗ ਦੇ ਸੁਖਦੇਵ ਸਿੰਘ ਨਾਲ ਹੋਈ ਜੋ ਉਸ ਸਮੇਂ ਫੌਜ ਵਿੱਚ ਨੌਕਰੀ ਕਰਦਾ ਸੀ। ਮੇਰੇ ਛੇ ਸਾਲ ਠੀਕ-ਠਾਕ ਬੀਤੇ ਅਤੇ ਦੋ ਬੱਚਿਆਂ ਨੇ ਵੀ ਜਨਮ ਲਿਆ। ਜਦੋਂ ਮੇਰੀ ਮਾਤਾ ਦੀ ਮੌਤ ਹੋਈ ਤਾਂ ਮੈਂ ਪੇਕੇ ਘਰ ਸੀ। ਉਸਤੋਂ ਬਾਅਦ ਮੇਰੇ ਇੱਕ ਵੱਡੇ ਵੀਰ ਦੀ ਅਚਾਨਕ ਮੌਤ ਹੋ ਗਈ। ਇਨ੍ਹਾਂ ਮੌਤਾਂ ਦੇ ਦੁੱਖ ਦਾ ਮੇਰੇ ਮਨ 'ਤੇ ਡੂੰਘਾ ਅਸਰ ਸੀ। ਦੂਜੇ ਪਾਸੇ ਜਦੋਂ ਮੈਂ ਆਪਣੇ ਸਹੁਰੇ ਘਰ ਆਉਂਦੀ ਤਾਂ ਸੱਸ-ਸੌਹਰੇ ਦੇ ਬੋਲ-ਕਬੋਲ ਸਹਿਣੇ ਪੈਂਦੇ। ਮੇਰਾ ਆਦਮੀ ਬਾਹਰ ਨੌਕਰੀ 'ਤੇ ਸੀ। ਮੌਤਾਂ ਦੇ ਦੁੱਖ ਅਤੇ ਦੂਜਾ ਸੱਸ-ਸੌਹਰੇ ਦੀ ਤੰਗੀ ਦੇਣ ਨੇ ਮਨੋਰੋਗ ਦਾ ਰੂਪ ਧਾਰ ਲਿਆ। ਇਸ ਨਾਲ ਮੇਰੇ ਸਿਰ ਦਰਦ ਰਹਿਣ ਲੱਗ ਪਿਆ। ਸਿਰ ਦਰਦ ਦੀ ਦਵਾਈ ਸ਼ੁਰੂ ਕੀਤੀ ਗਈ। ਕੋਟਕਪੂਰੇ ਦੇ ਡਾ:ਕੰਟਾਰੀਆ,ਗਰਗ ਤੇ ਹੋਰ ਕਈ ਮੈਡੀਕਲ ਸਪੈਸ਼ਲਿਸਟਾਂ ਤੋਂ ਵੀ ਚੈਕ ਕਰਾਇਆ। ਬਠਿੰਡੇ ਤੋਂ ਸਿਰ ਦਾ ਐਮ:ਆਰ: ਵੀ ਕਰਾਇਆ, ਪਰ ਬਿਮਾਰੀ ਦਾ ਕੋਈ ਪਤਾ ਨਾ ਲੱਗਿਆ ਅਤੇ ਮੇਰੇ ਸਿਰ ਦੀ ਤਕਲੀਫ ਦਿਨੋ-ਦਿਨ ਵਧਦੀ ਗਈ।

ਬਾਦ 'ਚ ਲੋਕਾਂ ਦੇ ਆਖੇ ਲੱਗਕੇ ਅਸੀਂ ਪੁੱਛਾਂ ਦੇਣ ਵਾਲਿਆਂ ਵੱਲ ਚੱਲ ਪਏ। ਸਭ ਤੋਂ ਪਹਿਲਾਂ ਪਿੰਡ ਚਹਿਲ ਦੀ,ਫਿਰ ਫਰੀਦਕੋਟ ਦੀਆਂ ਰਹਿਣ ਵਾਲੀਆਂ ਦੋ ਚੇਲੀਆਂ ਕਰਨੈਲ ਕੌਰ ਅਤੇ ਬੀਬੀ ਗੁਰਬਚਨ ਕੌਰ ਦੀਆਂ ਪੰਜ-ਪੰਜ ਚੌਕੀਆਂ ਭਰੀਆਂ, ਫਿਰ ਪਿਪਲੀ ਵਾਲੇ ਸੰਤਾਂ ਦੇ ਪੰਜ ਐਤਵਾਰ ਨਹਾਤੇ, ਜਨੇਰੀਆਂ ਦੇ ਸਾਧ ਤੋਂ ਧਾਗਾ-ਤਵੀਤ ਕਰਵਾਇਆ, ਫਿਰ ਵਡਭਾਗ ਸਿੰਘ ਦੇ ਬਾਜ਼ੀਗਰ ਬਸਤੀ ਵਾਲੇ ਚੇਲੇ ਬਾਬਾ ਜੀਤਾ ਕੋਲ ਗਏ ਜਿਸਨੇ ਸਾਡੇ ਕੋਲੋਂ 5000 ਰੁਪਏ ਬਟੋਰੇ, ਗੁਰਦਵਾਰਾ ਮਸਤੂਆਣੇ ਦੋ ਵਾਰ ਗਏ, ਪੰਜ ਐਤਵਾਰ ਅਸੀਂ ਸੂਰਜਕੁੰਡ ਜੈਤੋ ਨਹਾਕੇ ਆਏ,ਪਿੰਡ ਔਲਖ ਦੇ ਗਿਆਨੀ ਮੁਖਤਿਆਰ ਸਿੰਘ ਕੋਲ ਗਏ ਜਿਸਨੇ ਤਵੀਤ ਕੱਢਣ ਦੇ 1000 ਰੁਪੈ ਤੇ ਅਖੰਡ ਪਾਠ ਕਰਾਉਣ ਲਈ ਕਿਹਾ। ਅਖੰਡ ਪਾਠ ਕਰਵਾਉਣ 'ਤੇ ਸਾਡੇ 20,000 ਰੁਪਏ ਖਰਚ ਆਏ, ਫਿਰ ਪਹਾੜਾਂ ਵਿੱਚ ਡੇਰਾ ਸਾਹਿਬ ਕਰਤਾਰਪੁਰ, ਗੁਰਦਵਾਰਾ ਰਣੀਆ, ਗੁਰਦਵਾਰਾ ਢਿੱਲਵਾਂ ਕਲਾਂ ਜ਼ੀਰੇ ਕੋਲ ਪਿੰਡ ਮੇਹਰ ਸਿੰਘ ਵਾਲਾ, ਮੁਕਤਸਰ, ਤਰਤਾਰਨ ਅਤੇ ਅੰਮ੍ਰਿਤਸਰ ਵੀ ਗਏ। ਅੱਠਾਂ ਸਾਲਾਂ ਵਿੱਚ ਕਈ ਤਵੀਤ ਪਾਏ, ਹਜ਼ਾਰਾਂ ਰੁਪੈ ਦੀਆਂ ਛੋਟੀਆਂ ਇਲਾਚੀਆਂ ਖਾ ਗਏ, ਇਸਤੋਂ ਇਲਾਵਾ ਅਸੀਂ ਕਾਫੀ ਚੇਲਿਆਂ ਨੂੰ ਕੁੱਕੜ,ਬੱਕਰੇ,ਕੱਪੜੇ ਆਦਿ ਵੀ ਦਿੱਤੇ। ਗੱਲ ਕੀ, ਕੋਈ ਸਿਆਣਾ, ਸਾਧ-ਸੰਤ,ਚੇਲੇ, ਅਤੇ ਡੇਰੇ ਤੋਂ ਲੈਕੇ ਇਸ਼ਨਾਨ ਕਰਨ ਵਾਲੇ ਹੋਰ ਅਸਥਾਨਾਂ ਤੋਂ ਲੈਕੇ ਸ਼ਰਧਾਯੋਗ ਵੱਡੇ ਵੱਡੇ ਗੁਰਦਵਾਰਿਆਂ ਤੱਕ ਸਾਰਿਆਂ 'ਚ ਹੀ ਜਾ ਜਾ ਦੇਖ ਲਿਆ। ਇਨ੍ਹਾਂ ਅੱਠਾਂ ਸਾਲਾਂ ਵਿੱਚ ਖੱਜਲ-ਖੁਆਰੀ ਤੋਂ ਇਲਾਵਾ ਸਾਡਾ ਕੋਈ ਡੇਢ ਲੱਖ ਰੁਪਿਆ ਖਰਚ ਆ ਗਿਆ। ਪਰ ਬਿਮਾਰੀ ਨੂੰ ਆਰਾਮ ਆਉਣ ਦੀ ਬਜਾਏ ਮੇਰਾ ਸਿਰ ਘੁੰਮਣ ਲੱਗ ਪਿਆ ਤੇ ਮੈਂ ਮੂੰਹ-ਆਇਆ ਬੋਲਣ ਲੱਗੀ। ਇਸਤੋਂ ਫਿਰ ਸਾਨੂੰ ਭੂਤ-ਪ੍ਰੇਤ ਦੀ ਕਸਰ ਜਾਪਣ ਲੱਗੀ ਤੇ ਮੈਂ ਆਪਣੇ ਪੇਕੇ ਠੱਠਾ ਤੋਂ ਅਤੇ ਜੈਤੋ ਦੇ ਸਾਧੂ ਸਿੰਘ ਤਰਖਾਣ ਤੋਂ ਫਿਰ ਧਾਗੇ-ਤਵੀਤ ਕਰਵਾਏ ਅਤੇ ਸਿਰਸੇ ਵੀ ਗਈ ਪਰ ਮੇਰੀ ਬਿਮਾਰੀ ਹੋਰ ਵਧਦੀ ਗਈ।

ਇੱਕ ਦਿਨ ਮੇਰੇ ਘਰ ਵਾਲਾ ਅਖਬਾਰ ਪੜ੍ਹ ਰਿਹਾ ਸੀ ਤੇ ਉਸ ਵਿੱਚ ਤਰਕਸ਼ੀਲਾਂ ਵੱਲੋਂ ਪੁੱਛਾਂ ਦੇਣ ਵਾਲਿਆਂ ਨੂੰ ਗੈਬੀ ਸ਼ਕਤੀ ਦਿਖਾਓ ਦੇ ਚੈਲਿੰਜ ਦਾ ਜ਼ਿਕਰ ਸੀ। ਇਹ ਪੜ੍ਹਕੇ ਅਸੀਂ ਅਗਲੇ ਦਿਨ ਤਰਕਸ਼ੀਲ ਸੁਸਾਇਟੀ ਬਰਗਾੜੀ ਕੇਂਦਰ ਦੇ ਪ੍ਰਧਾਨ ਕ੍ਰਿਸ਼ਨ ਬਰਗਾੜੀ ਕੋਲ ਪਹੁੰਚੇ ਤੇ ਆਪਣੀ ਸਾਰੀ ਦਰਦ-ਕਹਾਣੀ ਸੁਣਾਈ। ਕਹਾਣੀ ਸੁਣਨ ਤੋਂ ਬਾਅਦ ਉਨ੍ਹਾਂ ਨੇ ਸਾਨੂੰ ਭਰੋਸਾ ਦਵਾਇਆ ਕਿ ਤੁਸੀਂ ਛੇਤੀ ਠੀਕ ਹੋ ਜਾਓਗੇ ਤੇ ਉਨ੍ਹਾਂ ਨੇ ਬਿਮਾਰੀ ਦਾ ਨਾਂ ਡਿਪਰੈਸ਼ਨ ਦੱਸਿਆ। ਉਨ੍ਹਾਂ ਦੀ ਸਲਾਹ 'ਤੇ ਅਸੀਂ ਫਰੀਦਕੋਟ 'ਚ ਮਨੋਰੋਗਾਂ ਦੇ ਮਾਹਿਰ ਡਾ:ਰਣਵੀਰ ਸਿੰਘ ਜ਼ਖਮੀ ਤੋਂ ਦਵਾਈ ਦੇ ਨਾਲ ਨਾਲ ਤਰਕਸ਼ੀਲ ਸੁਸਾਇਟੀ ਕੋਲ ਜਾਂਦੇ ਰਹੇ ਜੋ ਮੈਨੂੰ ਹਿਪਨੋਟਾਈਜ਼ ਕਰਦੇ ਰਹੇ। ਇਸ ਤਰ੍ਹਾਂ ਦੇ ਚੱਲੇ ਇਲਾਜ ਨਾਲ ਮੈਂ ਛੇ ਮਹੀਨਿਆਂ ਵਿੱਚ ਠੀਕ-ਠਾਕ ਹੋ ਗਈ ਹਾਂ। ਅਸੀਂ ਧੰਨਵਾਦ ਕਰਦੇ ਤਾਂ ਤਰਕਸ਼ੀਲ ਸੁਸਾਇਟੀ ਦਾ ਅਤੇ ਖਾਸ ਕਰਕੇ ਪ੍ਰਧਾਨ ਕ੍ਰਿਸ਼ਨ ਬਰਗਾੜੀ, ਡਾ:ਚੰਨਣ ਵਾਂਦਰ, ਭੈਣ ਰਜਿੰਦਰ ਜੀ ਅਤੇ ਡਾਕਟਰ ਰਣਵੀਰ ਸਿੰਘ ਜ਼ਖਮੀ ਜੀ ਦਾ ਜਿਨ੍ਹਾਂ ਨੇ ਸਖਤ ਮਿਹਨਤ ਕਰਕੇ ਸਾਨੂੰ ਨਵੀਂ ਜਿੰਦਗੀ ਦਿਖਾਈ ਅਤੇ ਸਾਨੂੰ ਵਹਿਮਾਂ-ਭਰਮਾਂ ਵਿੱਚੋਂ ਕੱਢਕੇ ਨਵੇਂ-ਸਿਰਿਓਂ ਜਿੰਦਗੀ ਜਿਓਣ ਦਾ ਸਿੱਧਾ ਰਾਹ ਦਿਖਾਇਆ।

☆ ☆ ☆ ਹਰਬੰਸ ਕੌਰ ,ਪਿੰਡ ਕੋਠੇ ਵੜਿੰਗ ,ਕੋਟਕਪੂਰਾ



ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦਾ

# 14ਵਾਂ ਡੈਲੀਗੇਟ ਇਜਲਾਸ

'ਅਜੋਕੇ ਜੀਵਨ ਵਿੱਚ ਵਿਗਿਆਨ ਦਾ ਬਹੁਤ ਮਹੱਤਵ ਹੈ। ਗਿਆਨ ਤੋਂ ਬਿਨ੍ਹਾਂ ਮਨੁੱਖ ਦਾ ਗੁਜ਼ਾਰਾ ਹੀ ਸੰਭਵ ਨਹੀਂ ਹੈ। ਵਿਗਿਆਨ ਕੋਲ ਅਥਾਹ ਸ਼ਕਤੀ ਹੈ ਜਿਸਨੂੰ ਮਨੁੱਖੀ ਭਲੇ ਲਈ ਵਰਤਣ ਦੀ ਲੋੜ ਹੈ।' ਇਹ ਵਿਚਾਰ ਖੋਜੀ ਵਿਗਿਆਨੀ ਅਤੇ ਵਿਗਿਆਨ ਦੇ ਲੇਖ,ਪੁਸਤਕਾਂ ਮਾਂ-ਬੋਲੀ ਪੰਜਾਬੀ ਵਿੱਚ ਲਿਖਣ ਵਾਲੇ ਪ੍ਰਸਿੱਧ ਲੇਖਕ ਅਤੇ ਇਜਲਾਸ ਦੇ ਮੁੱਖ ਮਹਿਮਾਨ ਡਾ:ਸੁਰਜੀਤ ਢਿੱਲੋਂ ਨੇ ਪ੍ਰਗਟ ਕੀਤੇ। ਧਾਰਮਿਕ ਪ੍ਰਭਾਵ ਤੇ ਅੰਧ-ਵਿਸ਼ਵਾਸ਼ਾਂ 'ਤੇ ਚਿੰਤਾ ਪ੍ਰਗਟ ਕਰਦਿਆਂ ਡਾ:ਢਿੱਲੋਂ ਨੇ ਕਿਹਾ ਕਿ ਮਨੁੱਖ ਨੇ ਇੱਕ ਅਟੱਲ ਸਚਾਈ ਮੌਤ ਤੋਂ ਡਰਦੇ ਹੋਏ ਨੇ ਹਮੇਸ਼ਾ ਜਿੰਦਾ ਰਹਿਣ ਦੀ ਲਾਲਸਾ ਵਿੱਚੋਂ ਸਵਰਗ-ਨਰਕ ਦਾ ਭਰਮ ਸਿਰਜਿਆ ਹੈ। ਅਸਲ ਵਿੱਚ ਇਹ ਅੰਧ-ਵਿਸ਼ਵਾਸ਼ ਸੂਝ ਦੀ ਅਣਹੋਂਦ ਦਾ ਹੀ ਸਿੱਟਾ ਹਨ।

ਉਨ੍ਹਾਂ ਕਿਹਾ ਕਿ ਗਿਆਨ ਦਾ ਖੇਤਰ ਬਹੁਤ ਵਿਸ਼ਾਲ ਹੈ ਤੇ ਆਪ ਉਹ ਕਦੇ ਵੀ ਪ੍ਰਾਪਤ ਕੀਤੇ ਗਿਆਨ ਤੋਂ ਸੰਤੁਸ਼ਟ ਨਹੀਂ ਹੋਏ ਤੇ ਉਨ੍ਹਾਂ ਅੰਦਰ ਹੋਰ ਤੋਂ ਹੋਰ ਜਾਣਨ ਦੀ ਇੱਛਾ ਸੁਲਘਦੀ ਰਹਿੰਦੀ ਹੈ। ਐਮ ਐਸ ਸੀ ਤੇ ਆਈ ਪੀ ਐਸ ਪਾਸ ਕਰਨ, ਲੈਕਚਰਾਰ ਨਿਯੁਕਤ ਹੋਣ, ਖੋਜ ਕਾਰਜ 'ਚ ਜੁਟਣ, ਕਿਤਾਬਾਂ ਲਿਖਣ, ਨਿਰੰਤਰ ਸੋਚ ਰਸਾਲਾ ਚਾਲੂ ਕਰਨ ਤੇ ਹੋਰ ਕਾਫੀ ਕੁੱਝ ਕਰਨ ਬਾਰੇ ਦਸਦਿਆਂ ਉਨ੍ਹਾਂ ਨੇ ਤਰਕਸ਼ੀਲਾਂ ਦੀ ਭਰਵੀਂ ਸ਼ਲਾਘਾ ਕੀਤੀ ਕਿ ਉਹ ਨਿਰਸੁਆਰਥ ਭਾਵਨਾ ਨਾਲ ਅੰਧ-ਵਿਸ਼ਵਾਸ਼ਾਂ ਦੇ ਖਾਤਮੇ ਅਤੇ ਵਿਗਿਆਨਕ ਸੋਚ ਦੇ ਪਸਾਰ ਲਈ ਸਿਦਕਦਿਲੀ ਨਾਲ ਜੁਟੇ ਹੋਏ ਹਨ। ਉਨ੍ਹਾਂ ਦੀ ਭਾਵਪੂਰਤ ਤਕਰੀਰ ਨੂੰ ਡੈਲੀਗੇਟਾਂ ਨੇ ਪੂਰੇ ਗਹੁ ਨਾਲ ਸੁਣਿਆ।

ਡਾ:ਸੁਰਜੀਤ ਸਿੰਘ ਢਿੱਲੋਂ ਦੇ ਜੀਵਨ-ਕਾਰਜਾਂ ਬਾਰੇ ਜਾਣਕਾਰੀ ਦੇਣ ਤੇ ਡੈਲੀਗੇਟ ਇਜਲਾਸ ਵਿੱਚ ਉਨ੍ਹਾਂ ਦੇ ਆਓਣ ਅਤੇ ਵਡਮੁੱਲੇ ਵਿਚਾਰ ਸਾਂਝੇ ਕਰਨ ਲਈ ਧੰਨਵਾਦ ਕਰਨ ਤੋ ਬਾਅਦ ਡੈਲੀਗੇਟ ਇਜਲਾਸ ਸ਼ੁਰੂ ਕੀਤਾ ਗਿਆ।

ਸਭ ਤੋਂ ਪਹਿਲਾਂ ਰਿਵਿਊ ਰਪੋਰਟ 'ਤੇ ਵਿਚਾਰ-ਚਰਚਾ ਹੋਈ। ਡੈਲੀਗੇਟਾਂ ਨੇ ਬਹਿਸ ਵਿੱਚ ਭਰਵਾਂ ਤੇ ਭਖਵਾਂ ਹਿੱਸਾ ਲਿਆ।। ਬਠਿੰਡਾ ਜੋਨ ਦੇ ਕੰਮ ਦੀ ਸਮੁੱਚੇ ਡੈਲੀਗੇਟਾਂ ਨੇ ਸ਼ਲਾਘਾ ਕੀਤੀ। ਰਪੋਰਟ 'ਚ ਕੁੱਝ ਇਕਾਈਆਂ ਦੇ ਕੰਮ ਦਾ ਵੇਰਵਾ ਦਰਜ ਨਾ ਕਰਨ ਦਾ ਪੜਚੋਲੀਆ ਨੋਟਿਸ ਲਿਆ ਗਿਆ।

ਵਿਚਾਰਧਾਰਕ ਪੱਖ, ਜਥੇਬੰਦਕ ਪੱਖ, ਪ੍ਰਕਾਸ਼ਨ, ਭਵਨ ਉਸਾਰੀ, ਸੰਵਿਧਾਨਕ ਸੋਧਾਂ, ਆਦਿ ਅਜੰਡਿਆਂ 'ਤੇ ਭਰਵੀਂ ਬਹਿਸ ਕੀਤੀ ਗਈ। ਡੈਲੀਗੇਟਾਂ ਦੀ ਮੰਗ 'ਤੇ ਜੋਨ ਪ੍ਰਧਾਨਾਂ ਨੇ ਜੋਨਾਂ ਦੇ ਕੰਮਾਂ ਦਾ ਲੇਖਾ-ਜੋਖਾ ਪੇਸ਼ ਕੀਤਾ। ਕੰਮ-ਢੰਗ ਨੂੰ ਸੌਖਾ, ਸਚਿਆਰਾ ਤੇ ਫੁਰਤੀਲਾ ਬਣਾਉਣ ਲਈ 6 ਜੋਨਾਂ ਤੋਂ ਵਧਾਕੇ 10 ਜੋਨ ਬਣਾਉਣ 'ਤੇ ਆਮ ਸਹਿਮਤੀ ਬਣੀ ਅਤੇ ਇਕਾਈਆਂ ਨੂੰ ਆਪਣੀ ਸਹੂਲਤ ਅਨੁਸਾਰ ਜੋਨ ਬਦਲਣ ਦੀ ਪ੍ਰੜਤਾ ਕੀਤੀ ਗਈ।

ਵਿਚਾਰਧਾਰਕ ਪੱਧਰ ਉੱਚਾ ਚੁੱਕਣ, ਪ੍ਰਕਾਸ਼ਨ ਦੇ ਕੰਮ ਨੂੰ ਸੰਜੀਦਗੀ ਨਾਲ ਲੈਣ ਅਤੇ ਹਿਸਾਬ-ਕਿਤਾਬ ਦੀ ਅਧੋਗਤੀ ਸੰਭਵ ਹੱਦ ਤੱਕ ਠੀਕ ਰੱਖਣ ਵਰਗੇ ਅਹਿਮ ਮਸਲਿਆਂ ਨੂੰ ਦ੍ਰਿੜਤਾ ਨਾਲ ਲਾਗੂ ਕਰਨ ਦਾ ਫੈਸਲਾ ਕੀਤਾ ਗਿਆ। ਇਸ ਤੋਂ ਬਾਅਦ ਬਰਨਾਲਾ ਵਿਖੇ ਭਵਨ ਉਸਾਰੀ ਦੀ ਅਹਿਮ ਪ੍ਰਾਪਤੀ ਨੂੰ ਨੋਟ ਕਰਦਿਆਂ ਇਸ ਕਾਰਜ 'ਚ ਵਿਦੇਸ਼ਾਂ ਵਿੱਚ ਰਹਿੰਦੇ ਤਰਕਸ਼ੀਲ ਸਮਰਥਕਾਂ ਦਾ ਖਾਸ ਤੌਰ 'ਤੇ ਧੰਨਵਾਦ ਕੀਤਾ ਗਿਆ।

ਨਵੀਂ ਚੁਣੀ ਸੂਬਾ ਕਾਰਜਕਾਰਨੀ ਨੂੰ ਪ੍ਰਕਾਸ਼ਕੀ ਬੋਰਡ, ਮਾਨਸਿਕਰੋਗਾਂ,ਮੈਜਿਕ ਟ੍ਰਿੱਕਾਂ, ਸਾਹਿਤ-ਸਭਿਆਚਾਰ,ਜਾਬਤਾ ਕਮੇਟੀਆਂ ਬਣਾਓਣ ਅਤੇ ਸੰਪਾਦਕੀ ਬੋਰਡ ਦੇ ਮੈਂਬਰ ਨਾਮਜ਼ਦ ਕਰਨ ਦੇ ਅਧਿਕਾਰ ਦਿੱਤੇ ਗਏ। ਕੁੱਝ ਹੋਰ ਸੰਵਿਧਾਨਕ ਸੋਧਾਂ ਦੇ ਨਾਲ ਨਾਲ ਕਿਸੇ ਸਿਆਸੀ ਪਾਰਟੀ, ਜਨਤਕ ਜਥੇਬੰਦੀ ਦੇ ਆਗੂ ਨੂੰ ਸੁਸਾਇਟੀ ਦੇ ਆਗੂ ਦੀ ਜ਼ਿੰਮੇਵਾਰੀ ਨਾ ਸੌਂਪਣ ਅਤੇ ਸਮਰਥਕਾਂ ਨੂੰ ਉਮੀਦਵਾਰ ਮੈਂਬਰ ਲੈਣਾ ਤਹਿ ਹੋਇਆ ਪਰ ਉਹ ਸਾਡੇ ਮੈਗਜ਼ੀਨ ਦਾ ਲਗਾਤਾਰ ਪਾਠਕ ਹੋਵੇ, ਭੂਤ-ਪ੍ਰੇਤਾਂ ਵਰਗੇ ਅੰਧ-ਵਿਸ਼ਵਾਸ਼ਾਂ ਨੂੰ ਨਾ ਮੰਨਦਾ ਹੋਵੇ। ਇਸ ਉਮੀਦਵਾਰ ਮੈਂਬਰ ਦੀ ਸਾਲਾਨਾ ਫੀਸ 25 ਰੁਪੈ ਨਿਸ਼ਚਿੱਤ ਕੀਤੀ ਗਈ।

ਅੰਤ ਵਿੱਚ ਡਾ:ਭਾਲਇੰਦਰ ਸਿੰਘ ਜੀ ਵੱਲੋਂ ਇਜਲਾਸ ਲਈ ਆਪਣੇ ਫਾਰਮ ਦੀ ਸ਼ਾਨਦਾਰ ਜਗ੍ਹਾ ਸੁਸਾਇਟੀ ਨੂੰ ਮੁਫਤ ਵਰਤੋਂ ਵਿੱਚ ਲਿਆਓਣ ਲਈ ਦੇਣ ਤੇ ਸੁਸਾਇਟੀ ਨੇ ਉਨ੍ਹਾਂ ਦਾ ਤਹਿ-ਦਿਲੋਂ ਧੰਨਵਾਦ ਕਰਦਿਆਂ ਤੇ ਉਨ੍ਹਾਂ ਦੀ ਇਸ ਫਰਾਖਦਿਲੀ ਦੀ ਅੰਤਾਂ ਦੀ ਸ਼ਲਾਘਾ ਕੀਤੀ।

☆ ☆ ☆

ਅਦਾਰਾ ਤਰਕਸ਼ੀਲ ।

ਤਰਕਸ਼ੀਲ ਪੈੜਾਂ

# ਨਾਸਤਕਾਂ ਦੇ ਵੀ ਕੁੱਝ ਹੱਕ ਹਨ

ਨਰਿਦਰ ਚਾਹਲ

ਭਾਰਤ ਵਿਚ ਕਈ ਤਰ੍ਹਾਂ ਦੇ ਧਰਮ ਹਨ। ਇਨਾਂ ਧਰਮਾਂ ਨਾਲ ਸਬੰਧਤ ਮਸਲੇ ਅਕਸਰ ਹੀ ਅਖਬਾਰਾਂ ਦੀਆਂ ਸੁਰਖੀਆਂ ਬਣਦੇ ਰਹਿੰਦੇ ਹਨ। ਕੋਈ ਬਾਣੀ ਦੇ ਪਰਸਾਰਨ ਦੀ ਮੰਗ ਕਰਦਾ ਹੈ, ਕੋਈ ਵੇਦਾਂ ਦੀ। ਕੋਈ ਇਕ ਸ਼ਹਿਰ ਨੂੰ ਪਵਿੱਤਰ ਕਰਾਰ ਦੇਣ ਦੀ ਮੰਗ ਕਰਦਾ ਹੈ, ਕੋਈ ਦੂਜੇ ਨੂੰ। ਇਕ ਕਹਿੰਦਾ ਹੈ ਸਰਕਾਰ ਸਾਡੇ ਧਰਮ ਨਾਲ ਵਿਤਕਰਾ ਕਰ ਰਹੀ ਹੈ, ਦੂਜਾ ਕਹਿੰਦਾ ਹੈ ਸਾਡੇ ਨਾਲ।

ਪਰ ਧਰਮਾਂ ਦੇ ਇਸ ਰਾਮ ਰੌਲੇ'ਚ ਬੁਰੀ ਤਰ੍ਹਾਂ ਰੁਲਦੀ ਇਕ ਆਵਾਜ ਹਾਲੇ ਤਕ ਕਿਸੇ ਨਹੀਂ ਸੁਣੀ। ਇਹ ਆਵਾਜ਼ ਹੈ ਉਹਨਾਂ ਘੱਟ ਗਿਣਤੀ ਲੋਕਾਂ ਦੀ, ਜੋ ਇਨ੍ਹਾਂ ਵੱਖ ਵੱਖ ਧਰਮਾਂ'ਚ ਵਿਸ਼ਵਾਸ਼ ਨਹੀਂ ਰਖਦੇ। ਜੋ ਵਿਗਿਆਨਕ ਨਜ਼ਰੀਏ ਦੇ ਧਾਰਨੀ ਹਨ। ਜੋ ਹਰ ਗੱਲ ਨੂੰ ਤਰਕ, ਦਲੀਲ ਤੇ ਵਿਗਿਆਨ ਦੀ ਕਸਵੱਟੀ ਤੇ ਪਰਖਕੇ ਮੰਨਣ'ਚ ਯਕੀਨ ਰਖਦੇ ਹਨ। ਜਿੰਨ੍ਹਾਂ ਨੂੰ ਆਮ ਤੌਰ'ਤੇ ਨਾਸਤਕਾਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਇਹ ਨਾਸਤਕ ਵੀ ਧਾਰਮਿਕ ਲੋਕਾਂ ਵਾਂਗ ਭਾਰਤ ਦੇ ਨਾਗਰਿਕ ਹਨ। ਧਾਰਮਿਕ ਲੋਕਾਂ ਵਾਂਗ, ਨਾਸਤਕ ਲੋਕਾਂ ਦੇ ਵੀ ਦਿਲ, ਜ਼ਜ਼ਬਾਤ, ਵਿਸ਼ਵਾਸ਼ ਤੇ ਅਕੀਦੇ ਹਨ। ਆਪਣੇ ਕੋਈ ਵੀ ਵਿਚਾਰ ਰੱਖਣ, ਉਨ੍ਹਾਂ ਅਨੁਸਾਰ ਜਿਓਣ ਤੇ ਉਨ੍ਹਾਂ ਨੂੰ ਫੈਲਾਓਣ ਦਾ ਇਨ੍ਹਾਂ ਨੂੰ ਵੀ ਉਨਾ ਹੀ ਹੱਕ ਹੈ ਜਿੰਨਾ ਕਿਸੇ ਹੋਰ ਨੂੰ। ਨਾਸਤਕਾਂ ਤੋਂ ਤਾਂ ਹਰ ਸਮੇਂ ਮੰਗ ਕੀਤੀ ਜਾਂਦੀ ਹੈ ਕਿ ਉਹ ਦੂਸਰਿਆਂ ਦੇ ਧਾਰਮਿਕ ਜ਼ਜ਼ਬਾਤਾਂ ਦਾ ਹਰ ਤਰ੍ਹਾਂ ਖਿਆਲ ਰੱਖਣ, ਅਜਿਹਾ ਕੁਝ ਨਾਂ ਕਰਨ ਜਿਸ ਨਾਲ ਕਿਸੇ ਦੇ ਧਰਮ ਨੂੰ ਠੇਸ ਪਹੁੰਚਣ ਦਾ ਡਰ ਹੋਵੇ। ਪਰ ਨਾਸਤਕਾਂ ਪ੍ਰਤਿ ਅਜਿਹੇ ਕਿਸੇ ਮੋੜਵੇਂ ਫਰਜ ਦੀ ਕਿਸੇ ਨੂੰ ਘੱਟ ਹੀ ਕਦੇ ਲੋੜ ਮਹਿਸੂਸ ਹੁੰਦੀ ਹੈ। ਸਾਡਾ ਸੰਵਿਧਾਨ, ਕਾਨੂੰਨ, ਸਰਕਾਰ ਤੇ ਸਮਾਜ ਵੀ ਨਾਸਤਕਾਂ ਨਾਲ ਲਗਾਤਾਰ ਮਤਰੇਆਂ ਵਾਲਾ ਸਲੂਕ ਕਰਦੇ ਆ ਰਹੇ ਹਨ।

ਭਾਰਤੀ ਸੰਵਿਧਾਨ ਦੁਆਰਾ, ਕੁੱਝ ਬੰਦਸ਼ਾਂ ਤਹਿਤ, ਭਾਰਤ ਦੇ ਹਰ ਨਾਗਰਿਕ ਨੂੰ ਬੋਲਣ ਦੀ ਅਜ਼ਾਦੀ ਅਤੇ ਖੁੱਲ੍ਹਕੇ ਆਪਣੇ ਵਿਚਾਰ ਪ੍ਰਗਟ ਕਰਨ ਦਾ ਬੁਨਿਆਦੀ ਹੱਕ ਦਿੱਤਾ ਗਿਆ ਹੈ। ਇਸਦੇ ਨਾਲ ਹੀ ਸੰਵਿਧਾਨ ਦੇ ਆਰਟੀਕਲ 25,26 ਰਾਹੀਂ ਹਰ ਨਾਗਰਿਕ ਨੂੰ ਜ਼ਮੀਰ ਦੀ ਅਜ਼ਾਦੀ ਦਾ ਹੱਕ ਅਤੇ ਕੋਈ ਵੀ ਧਰਮ ਅਪਨਾਓਣ, ਉਸ ਅਨੁਸਾਰ ਚੱਲਣ ਅਤੇ ਆਪਣੇ ਧਰਮ ਨੂੰ ਪ੍ਰਚਾਰਨ ਦਾ ਹੱਕ ਦਿਤਾ ਗਿਆ ਹੈ। ਇਸੇ ਤਰਾਂ, ਆਪਣੇ ਧਾਰਮਿਕ ਮਸਲੇ ਆਪੂੰ ਨਜਿੱਠਣ; ਚੱਲ ਤੇ ਅਚੱਲ ਜਾਇਦਾਦ ਰੱਖਣ ਤੇ ਖਰੀਦਣ ਦਾ ਹੱਕ ਦਿਤਾ ਗਿਆ ਹੈ।

ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਰਾਹੀਂ ਧਰਮ ਦੀ ਅਜ਼ਾਦੀ ਦੇ ਬੁਨਿਆਦੀ ਹੱਕ ਵਿਚ ਦਖਲਅੰਦਾਜ਼ੀ ਕਰਦੇ ਹਰ ਤਰ੍ਹਾਂ ਦੇ ਕਦਮਾਂ ਨੂੰ ਕਾਨੂੰਨੀ ਅਪਰਾਧ ਕਰਾਰ ਦਿੰਦਿਆਂ ਸਖਤ ਸਜ਼ਾਵਾਂ ਦੀ ਵਿਵਸਥਾ ਕੀਤੀ ਗਈ ਹੈ। ਜਿੰਨ੍ਹਾਂ ਅਨੁਸਾਰ ਸੰਖੇਪ ਵਿਚ ਕਿਸੇ ਦੇ ਧਰਮ ਦੀ ਬੇਇੱਜ਼ਤੀ ਕਰਨ ਦੇ ਇਰਾਦੇ ਨਾਲ, ਪੂਜਾ ਦੀ ਜਗ੍ਹਾ ਨੂੰ ਨੁਕਸਾਨ ਪਹੁੰਚਾਓਣਾ ਜਾਂ ਅਪਵਿੱਤਰ ਕਰਨਾ ਜੁਰਮ ਹੈ। ਕਿਸੇ ਦੇ ਧਾਰਮਿਕ ਜ਼ਜ਼ਬਾਤਾਂ ਨੂੰ ਜਾਣ ਬੁੱਝਕੇ ਬੁਰੀ ਭਾਵਨਾ ਨਾਲ ਚੋਟ ਪਹੁੰਚਾਣ ਦੇ ਇਰਾਦੇ ਨਾਲ, ਜ਼ਬਾਨੀ ਜਾਂ ਲਿਖਤੀ ਸ਼ਬਦਾਂ ਸੰਕੇਤਾਂ ਜਾਂ ਹੋਰ ਜਾਹਰ ਰੂਪਾਂ ਜਾਂ ਕਿਸੇ ਵੀ ਹੋਰ ਢੰਗ ਰਾਹੀਂ, ਉਸਦੇ ਧਰਮ ਜਾਂ ਧਾਰਮਿਕ ਵਿਸ਼ਵਾਸ਼ਾਂ ਦੀ ਤੌਹੀਨ ਜਾਂ ਤੌਹੀਨ ਦੀ ਕੋਸ਼ਿਸ਼ ਕਰਨਾ ਜੁਰਮ ਹੈ। ਧਾਰਮਿਕ ਪੂਜਾ ਜਾਂ ਧਾਰਮਿਕ ਰਸਮਾਂ ਲਈ ਜੁੜੇ ਕਿਸੇ ਇਕੱਠ'ਚ ਸੁਚੇਤ ਰੂਪ'ਚ ਵਿਘਨ ਪਾਓਣਾ ਜੁਰਮ ਹੈ। ਕਿਸੇ ਦਾ ਦਿਲ ਦੁਖਾਓਣ ਜਾਂ ਕਿਸੇ ਦੇ ਧਰਮ ਦੀ ਤੌਹੀਨ ਕਰਨ ਦੇ ਇਰਾਦੇ ਨਾਲ ਜਾਂ ਇਸਦਾ ਗਿਆਨ ਹੁੰਦਿਆਂ ਕਿ ਅਜਿਹਾ ਕਰਨ ਨਾਲ ਕਿਸੇ ਦਾ ਦਿਲ ਦੁਖਣ ਜਾਂ ਧਰਮ ਦੀ ਤੌਹੀਨ ਹੋਣ ਦੀ ਸੰਭਾਵਨਾ ਹੈ, ਕਿਸੇ ਪੂਜਾ ਦੇ ਸਥਾਨ ਜਾਂ ਕਬਰਸਤਾਨ ਜਾਂ ਅਜਿਹੀ ਜਗ੍ਹਾ ਜਿੱਥੋਂ ਮੋਇਆਂ ਦਾ ਕ੍ਰਿਆਕ੍ਰਮ ਕੀਤਾ ਜਾਂਦਾ ਹੈ, ਮੋਇਆਂ ਦੇ ਸਰੀਰ ਰੱਖੇ ਜਾਂਦੇ ਹਨ; ਅਨੁਚਿਤ ਦਖਲ ਅੰਦਾਜ਼ੀ ਕਰਨਾ, ਲਾਸ਼ ਦੀ ਬੇਇੱਜ਼ਤੀ ਕਰਨਾ, ਮਰਨੇ ਦੀਆਂ ਰਸਮਾਂ ਲਈ ਜੁੜੇ ਲੋਕਾਂ ਲਈ ਰੁਕਾਵਟ ਖੜ੍ਹੀ ਕਰਨਾ ਜੁਰਮ ਹੈ। ਕਿਸੇ ਬੰਦੇ ਦੇ ਧਾਰਮਿਕ ਜ਼ਜ਼ਬਾਤਾਂ ਨੂੰ ਜਖਮੀ ਕਰਨ ਦੇ ਸੋਚੇ ਸਮਝੇ ਇਰਾਦੇ ਨਾਲ ਕੋਈ ਸ਼ਬਦ ਕਹਿਣਾ, ਉਸ ਦੀ ਸੁਨਣ ਸੀਮਾ'ਚ ਕੋਈ ਆਵਾਜ਼ ਕੱਢਣਾ, ਉਸ ਦੇ ਦਿਸਹੱਦੇ'ਚ ਕੋਈ ਹਰਕਤ ਕਰਨਾ ਜਾਂ ਉਸ ਸਾਹਵੇਂ ਕੋਈ ਚੀਜ਼ ਰੱਖਣਾ ਜੁਰਮ ਹੈ। ਇਨ੍ਹਾਂ ਜੁਰਮਾਂ ਲਈ ਦੋਹਾਂ ਵਿਚੋ ਕਿਸੇ ਇਕ ਪ੍ਰਕਾਰ ਦੀ ਇਕ ਸਾਲ ਤੋਂ ਲੈਕੇ ਤਿੰਨ ਸਾਲ ਤਕ ਦੀ ਸਜ਼ਾ ਜਾਂ ਜੁਰਮਾਨਾ ਜਾਂ ਇਕੋ ਸਮੇਂ ਦੋਵੇਂ ਸਜ਼ਾਵਾਂ ਦੀ ਵਿਵਸਥਾ ਕੀਤੀ ਗਈ ਹੈ। ਜਾਬਤਾ ਫੌਜਦਾਰੀ ਦੀ ਧਾਰਾ 95 ਮੁਤਾਬਕ ਰਾਜ ਸਰਕਾਰ ਨੂੰ ਅਜਿਹੇ ਕਿਸੇ ਅਖਬਾਰ, ਕਿਤਾਬ ਜਾਂ ਦਸਤਾਵੇਜ ਨੂੰ ਜ਼ਬਤ ਕਰਨ ਦਾ ਅਧਿਕਾਰ ਹੈ ਜਿਸ ਵਿਚ ਭਾਰਤੀ ਦੰਡਾਵਲੀ ਦੀ ਧਾਰਾ 295 ਦੇ ਅਨੁਸਾਰ ਦੰਡ ਦੇਣ ਯੋਗ ਸਮੱਗਰੀ ਛਪੀ ਹੋਵੇ।

ਭਾਰਤ ਦੇ ਵਿਆਹ ਸਬੰਧੀ ਕਾਨੂੰਨ ਵੀ ਵੱਖ ਵੱਖ ਧਰਮਾਂ'ਤੇ ਆਧਾਰਤ ਹਨ। ਇਹ ਕਾਨੂੰਨ ਸਿਰਫ ਸੰਬੰਧਤ ਧਰਮ ਦੀਆਂ ਧਾਰਮਿਕ ਹਦਾਇਤਾਂ ਅਨੁਸਾਰ ਸਿਰੇ ਚੜ੍ਹਾਏ ਵਿਆਹ ਨੂੰ



ਹੀ ਕਾਨੂੰਨੀ ਮਾਨਤਾ ਪ੍ਰਦਾਨ ਕਰਦੇ ਹਨ। ਸਿਰਫ ਫੁੱਲਾਂ ਦੇ ਹਾਰਾਂ ਨਾਲ ਕੀਤੇ ਗਏ ਵਿਆਹ ਕਾਨੂੰਨ ਦੀਆਂ ਨਜ਼ਰਾਂ ਵਿਚ ਕੋਈ ਅਰਥ ਨਹੀਂ ਰੱਖਦੇ। ਸਪੈਸ਼ਲ ਮੈਰਿਜ ਐਕਟ 1954 ਰਾਹੀਂ ਇਨ੍ਹਾਂ ਧਾਰਮਿਕ ਰਵਾਇਤਾਂ ਤੋਂ ਬਿਨਾਂ ਵਿਆਹ ਤਾਂ ਕਰਵਾਇਆ ਜਾ ਸਕਦਾ ਹੈ ਪਰ ਇੰਝ ਕਰਨ ਲਈ ਪਹਿਲਾਂ ਵਿਆਹ ਅਫਸਰ ਦੇ ਦਫਤਰ ਦੇ ਧੱਕੇ ਖਾਣੇ ਪੈਂਦੇ ਹਨ, ਕਈ ਤਰ੍ਹਾਂ ਦੀਆਂ ਕਾਗਜ਼ੀ ਕਾਰਵਾਈਆਂ ਕਰਨੀਆਂ ਪੈਂਦੀਆਂ ਹਨ ਤੇ ਫਿਰ ਜਾਇਦਾਦ ਸਬੰਧੀ ਆਪਣੇ ਹੱਕਾਂ ਦੇ ਮਾਮਲੇ'ਚ ਕੋਈ ਹਾਰ ਖਾਣੀ ਪੈਂਦੀ ਹੈ। ਸਹੁੰ ਦੇ ਕਾਨੂੰਨ ਮੁਤਾਬਕ ਕਿਸੇ ਅਦਾਲਤ'ਚ ਗੁਆਹੀ ਦੇਣ ਸਮੇਂ ਸਹੁੰ ਖਾਣੀ ਪੈਂਦੀ ਹੈ ਜਾਂ ਕੋਈ ਹੋਰ ਪਾਕ ਵਚਨ ਕਰਨਾ ਪੈਂਦਾ ਹੈ। ਅਦਾਲਤਾਂ ਜਾਂ ਹੋਰ ਦਫਤਰੀ ਕੰਮਾਂ ਕਾਜਾਂ ਲਈ ਆਮ ਮੰਗੇ ਜਾਂਦੇ ਹਲਫੀਆ ਬਿਆਨਾਂ'ਚ ਵੀ ਸਹੁੰ ਜਾਂ ਪਾਕ ਵਚਨ ਰਾਹੀਂ ਆਪਣੀ ਗੱਲ ਕਹਿਣੀ ਪੈਂਦੀ ਹੈ। ਇਸਤੋਂ ਸਪਸ਼ਟ ਜਾਹਰ ਹੁੰਦਾ ਹੈ ਕਿ ਭਾਰਤ ਵਿਚ ਧਾਰਮਿਕ ਅਜਾਦੀ ਦੇ ਹੱਕ ਨੂੰ ਤਾਂ ਸੰਵਿਧਾਨਕ ਤੇ ਕਾਨੂੰਨੀ ਤੌਰ'ਤੇ ਤਸਲੀਮ ਕਰ ਲਿਆ ਗਿਆ ਹੈ ਅਤੇ ਇਸ ਵਿਚ ਕਿਸੇ ਕਿਸਮ ਦੀ ਬਾਹਰੀ ਦਖਲਅੰਦਾਜੀ ਨੂੰ ਕਾਨੂੰਨੀ ਅਪਰਾਧ ਕਰਾਰ ਦਿੰਦਿਆਂ ਸਖਤ ਸਜ਼ਾਵਾਂ ਦੀ ਵਿਵਸਥਾ ਕੀਤੀ ਗਈ ਹੈ। ਪਰ ਨਾਸਤਕ ਲੋਕਾਂ ਨੂੰ ਅਜਿਹੇ ਕਿਸੇ ਸੰਵਿਧਾਨਕ ਤੇ ਕਾਨੂੰਨੀ ਹੱਕਾਂ ਤੋਂ ਸਿਰਫ ਵਿਰਵਾ ਹੀ ਨਹੀਂ ਰੱਖਿਆ ਸਗੋਂ ਚਹੁੰ ਕਨੀਉਂ ਹੁੰਦੇ ਧਾਰਮਿਕ ਪ੍ਰਚਾਰ ਮੂਹਰੇ ਜੀਭ ਕੱਟਕੇ ਸੁੱਟ ਦਿੱਤਾ ਗਿਆ ਹੈ। ਉਨਾਂ ਨੂੰ ਇਹ ਪ੍ਰਚਾਰ ਸੁਣਨਾ ਤਾਂ ਪੈਣਾ ਹੈ ਕਿਉਂਕਿ ਧਰਮ ਪ੍ਰਚਾਰ ਦੀ ਅਜਾਦੀ ਹੈ। ਪਰ ਉਹ ਬੋਲ ਕੁੱਝ ਨਹੀ ਸਕਦੇ ਕਿਉਂਕਿ ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਸਦਕਾ ਧਰਮ -ਵਿਰੋਧੀ ਪ੍ਰਚਾਰ ਦੀ ਮਨਾਹੀ ਹੈ। ਇੰਝ ਸੰਵਿਧਾਨ ਦੇ ਆਰਟੀਕਲ 25 ਅਤੇ ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਰਾਂਹੀ ਨਾਸਤਕ ਲੋਕਾਂ ਦੇ ਬੋਲਣ ਅਤੇ ਖੁੱਲ੍ਹਕੇ ਵਿਚਾਰ ਰੱਖਣ ਦੇ ਬੁਨਿਆਦੀ ਹੱਕ ਨੂੰ ਬੁਰੀ ਤਰਾਂ ਛਾਂਗ ਦਿੱਤਾ ਗਿਆ ਹੈ। ਵਿਆਹ ਸਬੰਧੀ ਕਾਨੂੰਨਾਂ ਰਾਹੀਂ ਧਾਰਮਿਕ ਰਵਾਇਤਾਂ ਨੂੰ ਨਾਸਤਕਾਂ ਸਿਰ ਜਬਰੀ ਮੜ੍ਹ ਦਿਤਾ ਗਿਆ ਹੈ। ਭਾਰਤੀ ਸੰਵਿਧਾਨ ਦੇ ਕਾਨੂੰਨ ਦੀਆਂ ਨਜਰਾਂ ਵਿਚ ਨਾਸਤਕ ਲੋਕਾਂ ਦੀ ਕੋਈ ਨਵੇਕਲੀ ਪਹਿਚਾਣ ਨਹੀਂ ਕੋਈ ਵੱਖਰੀ ਹੋਂਦ ਨਹੀਂ। ਉਨ੍ਹਾਂ ਦੇ ਵਿਚਾਰਾਂ ਦਾ ਨਿਰਾਦਰ ਕਰਨਾ, ਉਨ੍ਹਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ, ਉਨ੍ਹਾਂ ਨੂੰ ਆਪਣੇ ਵਿਸ਼ਵਾਸ਼ਾਂ ਅਨੁਸਾਰ ਜਿਓਣ ਤੋਂ ਰੋਕਣਾ ਕੋਈ ਜੁਰਮ ਨਹੀਂ ਤੇ ਭਾਰਤ ਦੀ ਕਿਸੇ ਅਦਾਲਤ'ਚ ਇਸਦੀ ਕੋਈ ਕਾਨੂੰਨੀ ਚਾਰਾਜੋਈ ਨਹੀਂ।

ਸਿਰਫ ਸੰਵਿਧਾਨ ਤੇ ਕਾਨੂੰਨ ਹੀ ਨਹੀਂ, ਸਮੇਂ ਦੀਆਂ ਸਰਕਾਰਾਂ ਵੀ ਸਦਾ ਸਕੇ ਪੁੱਤਰਾਂ ਵਾਂਗ ਇਨ੍ਹਾਂ ਧਰਮਾਂ ਦੇ ਸਿਰ'ਤੇ ਹੱਥ ਰਖਦੀਆਂ ਹਨ। ਧਾਰਮਿਕ ਸਮਾਗਮਾਂ ਤੇ ਧਾਰਮਿਕ ਅਸਥਾਨਾਂ ਲਈ ਸਰਕਾਰੀ ਖਜਾਨੇ ਤੇ ਸਰਕਾਰੀ ਸਾਧਨਾਂ ਦੀ ਵਰਤੋਂ ਅਕਸਰ ਹੀ ਕੀਤੀ ਜਾਂਦੀ ਹੈ। ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੋਂ ਲੈਕੇ ਥੱਲੇ ਦੀ ਪੱਧਰ ਤਕ ਦੇ ਸਰਕਾਰੀ ਅਧਿਕਾਰੀ, ਕਿਸੇ ਵੀ ਕਿਸਮ ਦੇ ਧਾਰਮਿਕ ਸਮਾਗਮ ਵਿਚ ਬਿਰਾਜਮਾਨ ਹੋਣ ਦਾ ਘੱਟ ਵੱਧ ਹੀ ਕੋਈ ਮੌਕਾ ਖੁੰਝਣ ਦਿੰਦੇ ਹਨ। ਰੇਡੀਓ ਅਤੇ ਟੀ.ਵੀ. ਧਾਰਮਿਕ ਤੇ, ਈਸ਼ਵਰਵਾਦੀ ਸਿਧਾਂਤਾਂ ਦੇ ਪ੍ਰਚਾਰ ਦਾ ਜਬਰਦਸਤ ਹਥਿਆਰ ਬਣੇ ਹੋਏ ਹਨ। ਵਿਦਿਅਕ ਢਾਂਚੇ ਰਾਹੀਂ ਧਾਰਮਿਕ ਤੇ ਅਧਿਆਤਮਕ ਨਜ਼ਰੀਏ ਦੀ ਪੁੱਠ ਬੜੀ ਸੂਖਮਤਾ ਨਾਲ ਕੋਮਲ ਵਿਦਿਆਰਥੀ ਮਨਾਂ'ਤੇ ਚਾੜ੍ਹੀ ਜਾਂਦੀ ਹੈ। ਸਾਡੀਆਂ ਫਿਲਮਾਂ ਵੀ ਆਮ ਤੌਰ'ਤੇ ਇਸ ਨਜਰੀਏ ਦੁਆਲੇ ਹੀ ਘੁੰਮਦੀਆਂ ਹਨ। ਮਸਲਾ ਚਾਹੇ ਦੇਸ਼ ਦੀ ਏਕਤਾ ਦਾ ਹੋਵੇ ਜਾਂ ਅੰਖੰਡਤਾ ਦਾ ਜਾਂ ਭਾਈਚਾਰਕ ਏਕਤਾ ਦਾ, ਇਹਦੀ ਵਜਾਹਤ ਵੱਖ ਵੱਖ ਧਰਮਾਂ ਦੇ ਸ਼ਲੋਕਾਂ, ਸ਼ਬਦਾਂ ਤੇ ਹਵਾਲਿਆਂ ਰਾਹੀਂ ਹੀ ਕੀਤੀ ਜਾਂਦੀ ਹੈ। ਗੱਲ ਕੀ, ਧਰਮ ਭਾਰਤੀ ਰਾਜ ਤੇ ਸਿਆਸਤ ਦਾ ਧੁਰਾ ਬਣਿਆ ਹੋਇਆ ਹੈ।

ਇੱਥੇ ਹੀ ਬੱਸ ਨਹੀਂ, ਸਾਡੇ ਸਮਾਜ ਤੇ ਪਰਿਵਾਰ ਦੀ ਹਰ ਅਹਿਮ ਸਰਗਰਮੀ ਵਿਚ ਧਰਮ ਦਾ ਬੋਲਬਾਲਾ ਹੈ। ਜੰਮਣਾ, ਵਿਆਹ, ਮਰਨਾ, ਹਰ ਕਿਤੇ ਧਾਰਮਿਕ ਰਸਮਾਂ ਦਾ ਪਹਿਰਾ ਹੈ। ਮੁੱਖ ਧਰਮਾਂ ਦੇ ਨਾਲ ਨਾਲ ਵੱਖ 2 ਕਿਸਮ ਦੇ ਸਾਧ ਸੰਤ, ਯੋਗੀ ਬਾਬੇ ਤੇ ਇਨ੍ਹਾਂ ਦੇ ਪੰਥ ਸਾਡੀ ਸਮਾਜਿਕ ਜਿੰਦਗੀ ਨੂੰ ਲਗਾਤਾਰ ਪ੍ਰਭਾਵਿਤ ਕਰ ਰਹੇ ਹਨ। ਇਸ ਸਭ ਕਾਸੇ ਦੇ ਰਲਵੇਂ ਅਸਰ ਹੇਠ ਅਜ ਲਗਭਗ ਸਭ ਸਮਾਜਕ ਕਾਰਜ, ਸਮਾਜਿਕ ਇਕੱਠ, ਧਾਰਮਿਕ ਰੰਗਤ ਵਿਚ ਰੰਗੇ ਜਾ ਚੁੱਕੇ ਹਨ। ਭਾਈਚਾਰੇ'ਚ ਰਹਿੰਦਿਆਂ ਹਰ ਮਨੁੱਖ ਨੂੰ ਇਨ੍ਹਾਂ ਸਮਾਜਿਕ ਕਾਰਜਾਂ'ਚ ਸ਼ਰੀਕ ਹੋਣਾ ਪੈਂਦਾ ਹੈ। ਪਰ ਇਨ੍ਹਾਂ ਸਮਾਜਿਕ ਕਾਰਜਾਂ'ਚ ਸ਼ਰੀਕ ਹੁੰਦੇ ਨਾਸਤਕ ਵਿਚਾਰਾਂ ਵਾਲੇ ਲੋਕਾਂ ਲਈ ਇਕ ਅਜੀਬ ਸਮੱਸਿਆ ਖੜ੍ਹੀ ਹੋ ਜਾਂਦੀ ਹੈ ਕਿ ਉਹ ਆਪਣੇ ਵਿਚਾਰਾਂ, ਅਕੀਦਿਆਂ ਤੋਂ ਉਲਟ ਜਾ ਕੇ, ਸਮਾਜਕ ਕਾਰਜਾਂ ਨਾਲ ਇਕਮਿਕ ਹੋਈਆਂ ਇਨ੍ਹਾਂ ਧਾਰਮਿਕ ਰਸਮਾਂ ਰਵਾਇਤਾਂ ਨੂੰ ਮੰਨਣ ਜਾਂ ਨਾ ਮੰਨਣ? ਜੇ ਸਮਾਜਕ ਦਬਾਅ ਹੇਠ ਆਕੇ ਉਹ ਇਨ੍ਹਾਂ ਨੂੰ ਮੰਨਣ ਦਾ ਰਾਹ ਚੁਣਦੇ ਹਨ ਤਾਂ ਉਨ੍ਹਾਂ ਨੂੰ ਆਪਣੇ ਆਪਨੂੰ ਬੁਰੀ ਤਰ੍ਹਾਂ ਮਾਰਨਾ ਪੈਂਦਾ ਹੈ, ਸ਼ਰਧਾ ਦਾ ਢੌਂਗ ਰਚਨਾ ਪੈਂਦਾ ਹੈ। ਜੇ ਅਜਿਹਾ ਨਹੀਂ ਕਰਦੇ ਤਾਂ ਧਾਰਮਿਕ ਲੋਕਾਂ ਦੀ ਕਰੋਪੀ ਮੁੱਲ ਲੈਣੀ ਪੈਂਦੀ ਹੈ, ਭਾਈਚਾਰੇ ਦਾ ਮੂੰਹ ਵਿੰਗਾ ਕਰਨਾ ਪੈਂਦਾ ਹੈ। ਕਿਉਂਕਿ ਉਨ੍ਹਾਂ ਦੀ ਅਜਿਹੀ ਹਰਕਤ ਨੂੰ ਧਾਰਮਿਕ ਲੋਕਾਂ ਵਲੋਂ ਅਕਸਰ ਹੀ ਆਪਣੇ ਧਰਮ ਦਾ ਅਪਮਾਨ ਸਮਝਿਆ ਜਾਂਦਾ ਹੈ।

ਬਾਕੀ ਸਫਾ ਨੰ: 34 ਤੇ

## ਤਰਕ ਤੇ ਪਾਖੰਡ ਆਹਮੋ ਸਾਹਮਣੇ

### *ਜੋਤਸ਼ੀ ਨੇ ਹੱਥ ਖੜ੍ਹੇ ਕੀਤੇ*

ਪਿੰਡ ਬਹਿਰਾਮ ਵਿਖੇ ਆਏ ਇੱਕ ਤਾਂਤਰਿਕ ਜੋਤਸ਼ੀ ਨੇ ਇਲਾਕੇ'ਚ ਡੌਂਡੀ ਪਿਟਵਾਈ ਕਿ ਉਹ ਹਰ ਕਿਸੇ ਦਾ ਕੰਮ, ਭਾਵੇਂ ਅਦਾਲਤੀ ਹੋਵੇ ਤੇ ਭਾਵੇਂ ਕੋਈ ਹੋਰ, ਦਾ ਹੱਲ ਕਰੇਗਾ। ਫਗਵਾੜਾ ਇਕਾਈ ਦੇ ਮੈਂਬਰ ਮਾ:ਸੁਖਦੇਵ ਫਗਵਾੜਾ, ਸ੍ਰੀ ਅਵਤਾਰ ਸਿੰਘ ਕੱਟਾਂ, ਡਾ: ਰਾਮ ਲਾਲ ਤੇ ਹਮਦਰਦ ਜਦੋਂ ਤਹਿ ਕੀਤੇ ਸਮੇਂ ਮਿਲੇ ਤਾਂ ਜੋਤਸ਼ੀ ਨੇ ਸਾਡੇ ਹੱਥ ਖੜੇ ਕਰਕੇ ਮਾਫੀ ਮੰਗੀ ਤੇਅਜੀਤ ਤੇ ਚੜਦੀ ਕਲਾ ਦੇ ਪੱਤਰਕਾਰਾਂ ਸ੍ਰੀ ਹਰਇੰਦਰ ਸਿੰਘ , ਸ੍ਰੀ ਰਾਮਪਾਲ ਤੋਂ ਇਲਾਵਾ ਸ੍ਰੀ ਜਸਮੇਲ ਸਿੰਘ ਬਹਿਰਾਮ ਦੇ ਸਾਹਮਣੇ ਮੁਆਫੀਨਾਮਾ ਲਿਖਿਆ ਤੇਆਪਣੀ ਦੁਕਾਨ ਬੰਦ ਕਰਨ ਲਈ ਵੀ ਕਿਹਾ।



ਇਲਾਕੇ ਦੇ ਲੋਕਾਂ ਵਿੱਚ ਇਸ ਕੰਮ ਦੀ ਕਾਫੀ ਚਰਚਾ ਅਤੇ ਪ੍ਰਸੰਸਾ ਚੱਲ ਰਹੀ ਹੈ । ....ਅਵਤਾਰ ਸਿੰਘ ਕੱਟਾਂ

### *ਬੰਗਾਲੀ ਤਾਂਤਰਿਕ ਫਰਾਰ:*

ਰੋਪੜ ਵਿਚ ਕਲਿਆਣ ਟਾਕੀਜ ਦੇ ਨੇੜੇ ਇਕ ਬੰਗਾਲੀ ਤਾਂਤਰਿਕ ਨੇ ਆ ਡੇਰੇ ਲਾਕੇ ਆਪਣੇ ਆਪਨੂੰ ਕਾਲੇ ਇਲਮ ਦਾ ਮਾਹਿਰ ਅਤੇ ਹਰ ਦੁਖ ਦਾ ਇਲਾਜ ਦੁਆ ਅਤੇ ਤਾਵੀਤ ਨਾਲ ਕਰਨ ਦਾ ਦਾਅਵਾ ਕਰਨਾ ਸ਼ੁਰੂ ਕੀਤਾ ਤੇ ਸ਼ਹਿਰ ਵਿਚ ਹੋਕਾਦੁਆਇਆ ਤੇ ਹਜਾਰਾਂ ਲੀਫਲੈਟ ਵੰਡੇ। ਇਸਨੇ ਸੁਹਾਵੀ ਪਿੰਡ ਦੇ ਇਕ ਵਿਅਕਤੀ ਸ੍ਰੀ ਗੁਰਨਾਮ ਸਿੰਘ ਦੇ ਸੰਘੋਲ ਵਿਖੇ ਆਪਣੇ ਘੜੀਆਂ ਦੀ ਦੁਕਾਨ ਦਾ ਕੰਮ ਮੰਦਾ ਪੈਣ ਕਰਕੇ ਕੰਮ ਵਿਚ ਘੱਟ ਰੁਚੀ ਘੱਟ ਲੈਣ ਦੀ ਸਮੱਸਿਆ ਦੇ ਹੱਲ ਲਈ 51 ਰੁਪਏ ਦਾਖਲਾ ਫੀਸ, 2100 ਰਪੈ ਤਿੰਨ ਪਾਠਾਂ ਦਾ ਖਰਚਾ ਨਕਦ ਲੈ ਲਏ ਅਤੇ 13000 ਰੁਪੈ ਦੇ ਲਗਭਗ ਬਣਦੀ ਕੀਮਤ ਦਾ ਇੱਕ ਸੋਨੇ ਦੇ ਸੱਪਾਂ ਦਾ ਜੋੜਾ ਭੇਟ ਕਰਨ ਲਈ ਰਾਜੀ ਕਰਨ ਲੱਗਾ। ਤਾਂਤਰਿਕ ਨੇ ਕਿਹਾ ਕਿ ਗੁਰਨਾਮ ਨੂੰ ਕੁੱਝ ਕਰਵਾਇਆ ਹੋਇਆ ਹੈ। ਤੇ ਉਸਨੇ ਕੁੱਝ ਕਰਵਾਓਣ ਵਾਲੇ ਦੀ ਫੋਟੋ ਦਿਖਾਓਣ ਅਤੇ ਫੋਟੋ ਨਾਲ ਗੱਲਾਂ ਕਰਵਾਓਣਦਾ ਵਾਇਦਾ ਵੀ ਕੀਤਾ। ਪ੍ਰੰਤੂ ਇਹ ਤਾਂਤਰਿਕ ਅਜਿਹਾ ਨਾ ਕਰ ਸਕਿਆ ਜਿਸ ਕਰਕੇ ਤਾਂਤਰਿਕ ਨਾਲ ਸ਼ਿਕਾਰ ਹੋਏ ਪ੍ਰਵਾਰ ਦੀ ਬਹਿਸ ਹੋ ਗਈਂ ਅਤੇ ਇਸੇ ਗਰਮਾ ਗਰਮੀ ਵਿਚ ਉਸਨੇ ਪ੍ਰਵਾਰ ਨੂੰ 2100 ਰੁਪੈ ਵਾਪਿਸ ਕਰ ਦਿੱਤੇ ਅਤੇ ਇਲਾਜ ਕਰਨ ਤੋ ਬੇਬਸੀ ਜ਼ਾਹਰ ਕੀਤੀ ਅਤੇ ਹੱਥ ਜੜਕੇ ਖਹਿੜਾ ਛੁਡਵਾਇਆ। ਸੁਸਾਇਟੀ ਦੇ ਚੈਲਿੰਜ 'ਤੇ ਉਸਨੇ ਲਿਖਤੀ ਰੂਪ 'ਚ ਮੁਆਫੀ ਮੰਗੀ, ਕਈ ਅੰਰਤਾਂ ਦੇ ਪੈਸੇ ਵਾਪਿਸ ਕੀਤੇ ਅਤੇ ਕਾਰੋਬਾਰ ਛੱਡਕੇ ਕਿਧਰੇ ਉਡੰਤਰ-ਛੂਹ ਹੋ ਗਿਆ।

ਅਜੀਤ ਪ੍ਰਦੇਸੀ, ਰਾਪੜ

### *ਜਦੋਂ ਪ੍ਰੀਤ ਬਾਬੇ ਨੂੰ 5000 ਰੁਪਏ ਵਾਪਿਸ ਮੋੜਨੇ ਪਏ.*

ਸਮਾਜ'ਚ ਫੈਲੀ ਅਗਿਆਨਤਾ ਸਦਕਾ ਬਹੁ-ਗਿਣਤੀ ਲੋਕ ਭਰਮਾਂ ਭੁਲੇਖਿਆਂ ਦਾ ਸ਼ਿਕਾਰ ਹੋਕੇ ਆਪਣੀਆਂ ਮੁਸ਼ਕਲਾਂ ਤੇ ਬਿਮਾਰੀਆਂ ਦੇ ਹੱਲ ਲਈ ਸਾਧ-ਸਿਆਣਿਆਂ ਦੇ ਚੁੰਗਲ 'ਚ ਫਸ ਜਾਂਦੇ ਹਨ। ਇਸ ਲਈ ਆਪਣੀ ਕਿਰਤ ਕਮਾਈ ਨੂੰ ਡੇਰੀਂ ਲੁਟਾਓਣਾ ਸਮਾਜ 'ਚ ਵਾਪਰਨ ਵਾਲਾ ਇਕ ਆਮ ਵਰਤਾਰਾ ਹੈ ਪਰ ਤਰਕਸ਼ੀਲਾਂ ਵੱਲੋਂ ਦਿੱਤੀ ਜਾ ਰਹੀ ਚੇਤਨਾ ਹਰ ਥਾਂ ਚੰਗੇ ਨਤੀਜੇ ਦਰਸਾਉਂਦੀ ਹੈ। ਪਿੰਡ ਮਾਣੂਕੇ ਗਿੱਲ ਦੇ ਇਕ ਕਿਰਤੀ ਰਾਮ ਸਿੰਘ ਦੇ ਘਰ ਬੱਚਾ ਨਹੀਂ ਸੀ ਹੋ ਰਿਹਾ। ਪਰੀਤ ਨੇ ਭਰਮਾ ਲਿਆ। ਉਸਨੇ ਦਾਅਵਾ ਕੀਤਾ ਕਿ ਉਹ ਆਪਣੀ ਗੈਬੀ ਸ਼ਕਤੀ ਨਾਲ ਉਸਦੇ ਘਰ ਔਲਾਦ ਦੀ ਘਾਟ ਨੂੰ ਪੂਰਾ ਕਰ ਦੇਵੇਗਾ। ਇਸ ਕੰਮ ਲਈ ਉਸਨੇ ਰਾਮ ਸਿੰਘ ਤੋਂ ਪੰਜ ਹਜ਼ਾਰ ਰੁਪਏ ਨਕਦ, 4 ਸੂਟ, ਅਤੇ 4 ਕੰਬਲ ਬਟੋਰ ਲਏ ਪਰ ਰਾਮ ਸਿੰਘ ਦਾ ਮਸਲਾ ਹੱਲ ਨਾ ਹੋਇਆ। ਉਸਨੇ ਗੱਲ ਨਾ ਸੁਣੀ। ਆਖਿਰ ਸਮਾਜ ਸੇਵੀ ਸ੍ਰੀ ਅਮਰਜੀਤ ਮਾਣੂਕੇ ਕੋਲ ਆਪਣਾ ਦੁੱਖ ਦੱਸਿਆ। ਉਨ੍ਹਾਂ ਨੇ ਫੌਰੀ ਕਾਰਵਾਈ ਕਰਦਿਆਂ ਮੋਗਾ ਇਕਾਈ ਦੇ ਪ੍ਰਧਾਨ ਸੰਤੋਖ ਸਿੰਘ, ਸੁਖਵਿੰਦਰ ਘਲੀਆ ਅਤੇ ਯਾਦਵਿੰਦਰ ਸਿੰਘ ਨੂੰ ਨਾਲ ਲੈਕੇ ਪਿੰਡ ਚੋਟੀਆਂ ਵਿਖੇ ਉਕਤ ਬਾਬੇ ਤੱਕ ਪਹੁੰਚ ਕੀਤੀ। ਤਲਵੰਡੀ ਭਾਈ ਦੇ ਐਮ ਸੀ ਸ੍ਰੀ ਬਲਦੇਵ ਸਿੰਘ ਤੇ ਪਿੰਡ ਚੋਟੀਆਂ ਦੇ ਨੰਬਰਦਾਰ ਨੇ ਇਸ ਵਿੱਚ ਭਰਵਾਂ ਸਹਿਯੋਗ ਦਿੱਤਾ । ਜਦੋਂ ਤਰਕਸ਼ੀਲਾਂ ਦਾ ਜਥਾ ਬਾਬੇ ਦੇ ਘਰ ਪਹੁੰਚਿਆ ਤਾਂ ਉਸਨੇ ਪਹਿਲੇ ਗੇੜ ਵਿੱਚ ਹੀ ਹਥਿਆਰ ਸੁੱਟ ਦਿੱਤੇ। ਉਸਨੇ ਮੰਨਿਆ ਕਿ ਉਸ ਕੋਲ ਕਿਸੇ ਕਿਸਮ ਦੀ ਕੋਈ ਗੈਬੀ ਸ਼ਕਤੀ ਨਹੀਂ ਹੈ। ਉਸਨੇ ਰਾਮ ਸਿੰਘ ਕੋਲੋਂ ਠੱਗੇ ਪੈਸੇ ਵਾਪਿਸ ਕਰਦਿਆਂ ਅੱਗੇ ਤੋਂ ਅਜਿਹਾ ਨਾ ਕਰਨ ਤੋਂ ਤੋਬਾ ਕੀਤੀ।

☆ ☆ ☆

...ਸੁਖਵਿੰਦਰ ਘਲੀਆ



(ਸਫਾ 47 ਦੀ)

ਇਕਾਈ ਭਾਦਸੋਂ :

ਸੰਗਰੂਰ ਜੋਨ ਦੇ ਖਜ਼ਾਨਚੀ ਸ੍ਰੀ ਰਾਮ ਕੁਮਾਰ ਅਤੇ ਸਤੀਸ਼ ਕੁਮਾਰ ਆਲੋਵਾਲ ਵੱਲੋਂ ਜਾਦੂ ਟ੍ਰਿਕ ਵਿਖਾਏ ਗਏ। ਵੱਖ-ਵੱਖ ਪਿੰਡਾਂ ਵਿੱਚ ਲੋਕਾਂ ਦੇ ਭਰਵੇਂ ਇਕੱਠ ਨੂੰ ਸੰਬੋਧਨ ਕਰਦਿਆਂ ਇਕਾਈ ਪ੍ਰਧਾਨ ਮਾ: ਸ਼ੀਸ਼ਾ ਸਿੰਘ, ਸੋਹਣ ਥਾਪਰ ਅਤੇ ਜਸਪਾਲ ਸਿੰਘ ਧਨੌਰੀ ਨੇ ਲੋਕਾਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਨ ਲਈ ਪ੍ਰੇਰਿਆ। ਸ਼ਹੀਦ ਭਗਤ ਸਿੰਘ ਦੀ ਸੋਚ'ਤੇ ਪਹਿਰਾ ਦੇਣ ਦੇ ਦ੍ਰਿੜ ਸੰਕਲਪ ਨੂੰ ਵਾਰ-ਵਾਰ ਦਹੁਰਾਇਆ ਜਾਂਦਾ ਰਿਹਾ। ਸਰਕਾਰੀ ਹਾਈ ਸਕੂਲ ਅਜਨੌਦਾ ਦੇ ਵਿਦਿਆਰਥੀਆਂ ਦੀ ਭਰਵੀਂ ਸ਼ਮੂਲੀਅਤ ਤੋਂ ਇਲਾਵਾ ਯੁਵਕ ਸੇਵਾਂਵਾਂ ਕਲੱਬ ਪਿੰਡ ਕਨਸੂਹਾ ਕਲਾਂ ਅਤੇ ਅਜਨੌਦਾ ਕਲਾਂ ਨੇ ਵੀ ਪੂਰਨ ਸਹਿਯੋਗ ਦਿੱਤਾ। ਸਾਰੇ ਕਾਫਲੇ ਦੇ ਦੌਰਾਨ ਯੁਵਕ ਸੇਵਾਂਵਾਂ ਕਲੱਬ ਕਨਸੂਹਾ ਕਲਾਂ ਦੇ ਪ੍ਰਧਾਨ ਰਘਬੀਰ ਸਿੰਘ ਰੋਡਾ ਅਤੇ ਅਜਨੌਦਾ ਕਲਾਂ ਦੇ ਪ੍ਰਧਾਨ ਚਮਕੌਰ ਸਿੰਘ ਆਪਣੇ ਮੈਂਬਰਾਂ ਸਮੇਤ ਹਾਜ਼ਰ ਰਹੇ। ਸਾਰੇ ਕਾਫਲੇ ਦੌਰਾਨ, ਤਰਕਸ਼ੀਲਤਾ ਜਿੰਦਾਬਾਦ,ਅੰਧਵਿਸ਼ਵਾਸ਼-ਮੁਰਦਾਬਾਦ ਅਤੇ'ਭਗਤ ਸਿੰਘ ਤੇਰੀ ਸੋਚ'ਤੇ-ਪਹਿਰਾ ਦਿਆਂਗੇ ਠੋਕਕੇ' ਦੇ ਨਾਹਰੇ ਗੂੰਜਦੇ ਰਹੇ। ਤਰਕਸ਼ੀਲ ਸਾਹਿਤ ਵੀ ਵੇਚਿਆ ਗਿਆ। ਕਰਮ ਸਿੰਘ ਰਾਜਾ ਸਟੂਡੀਓ ਅਜਨੌਦਾ ਕਲਾਂ ਨੇ ਕਾਫਲੇ ਦੀ ਮੂਵੀ ਬਿਨਾਂ ਕਿਸੇ ਲਾਗਤ ਦੇ ਤਿਆਰ ਕੀਤੀ।

ਹਰ ਪਿੰਡ ਵਿੱਚ ਅੱਖਾਂ ਤੇ ਪੱਟੀ ਬੰਨ੍ਹਕੇ ਸੋਹਣ ਥਾਪਰ ਅਤੇ ਜਗਤਾਰ ਸਿੰਘ ਅਜਨੌਦਾ ਨੇ ਮੋਟਰ ਸਾਈਕਲ ਚਲਾਇਆ ਜੋ ਖਾਸ ਤੌਰ'ਤੇ ਚਰਚਾ ਅਤੇ ਖਿੱਚ ਦਾ ਕੇਂਦਰ ਰਿਹਾ। ਇਕਾਈ ਵਲੋਂ ਪਹਿਲੀ ਵਾਰ ਇਲਾਕੇ ਵਿੱਚ ਕੱਢੇ ਇਸ ਕਾਫਲੇ ਨੇ ਸਾਧਾਂ ਦੀ ਮੰਨਤਾਂ ਵਜੋਂ ਮਸ਼ਹੂਰ ਇਲਾਕੇ ਵਿੱਚ ਬਹੁਤ ਵਧੀਆ ਪ੍ਰਭਾਵ ਛੱਡਿਆ। ਨਵੀਂ ਪੀੜੀ ਨੇ ਇਨ੍ਹਾਂ ਨਵੇਂ ਵਿਚਾਰਾਂ ਪ੍ਰਤਿ ਬਹੁਤ ਦਿਲਚੱਸਪੀ ਦਿਖਾਈ। ਲੋੜ ਹੈ ਅਜਿਹੀ ਲੜੀ ਨੂੰ ਚਾਲੂ ਰੱਖਣ ਦੀ।

ਸ਼ੀਸ਼ਾ ਸਿੰਘ ਪ੍ਰਧਾਨ

ਇਕਾਈ ਸਾਹਨੇਵਾਲ:

1: ਸਾਹਨੇਵਾਲ ਵਿਖੇ ਦੁਸਹਿਰੇ ਦੇ ਮੇਲੇ ਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਤੇ ਸਾਹਿਤ ਦੀ ਸਟਾਲ ਲਗਾਈ ਗਈ ।

2: ਕੂੰਮ ਕਲਾਂ ਵਿਖੇ ਸਕੂਲ ਪ੍ਰੋਗਰਾਮ ਕੀਤਾ ਗਿਆ। ਵਿਦਿਆਰਥੀਆਂ ਤੇ ਅਧਿਆਪਕਾਂ ਦਾ ਭਰਵਾਂ ਸਹਿਯੋਗ ਰਿਹਾ।

3: ਪਿੰਡ ਮਕਸੂਦੜਾ ਵਿਖੇ ਹੋਏ ਸਭਿਆਚਾਰਕ ਸਮਾਗਮ ਦੌਰਾਨ ਪ੍ਰੋਗਰਾਮ ਪੇਸ਼ ਕੀਤਾ ਗਿਆ । ਤਰਕਸ਼ੀਲ ਸਟਾਲ ਲਗਾਈ ਗਈ

ਗੁਰਚਰਨ, ਸਕੱਤਰ ਸਾਹਨੇਵਾਲ ।

ਇਕਾਈ ਅਬੋਹਰ:23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਮੇਲਾ

- ਤਰਕਸ਼ੀਲ ਮੇਲਾ ਠਰੂਆਂ:

ਨਾਟਕ ਤੇ ਕੋਰੀਓਗ੍ਰਾਫੀ:'.... ਤੇ ਦੇਵ ਪੁਰਸ਼ ਹਾਰ ਗਏ',' ਸੁੱਕੀ ਕੁੱਖ', ਮੈਂ ਧਰਤੀ ਪੰਜਾਬ ਦੀ।

ਨਿਰਦੇਸ਼ਨਾ: ਸੁਖਵਿੰਦਰ ਸੁਖੀ, ਚੇਤਨਾ ਕਲਾ ਮੰਚ ਪਾਤੜਾਂ

ਬੁਲਾਰਾ: ਸ੍ਰੀ ਰਾਜਿੰਦਰ ਭਦੌੜ

ਸਹਿਯੋਗ: ਸ਼ਹੀਦ ਭਗਤ ਸਿੰਘ ਕਲੱਬ, ਠਰੂਆਂ

ਸਟੇਜ ਸੰਚਾਲਨ: ਰਾਜਾ ਰਾਮ ਹੰਢਿਆਇਆ

3:ਤਰਕਸ਼ੀਲ ਮੇਲਾ ਪਿੰਡ ਚੁਪਕੀ: ਬੁਲਾਰਾ: ਸੁਰਿੰਦਰ ਸਿੰਘ । ਸਹਿਯੋਗ: ਨੌਜਵਾਨ ਕਲੱਬ ਚੁਪਕੀ। ਨਾਟਕ-ਕੋਰੀਓਗ੍ਰਾਫੀ: ਤੇ ਦੇਵ ਪੁਰਸ਼ ਹਾਰ ਗਏ, ਝਨਾਂ ਦੇ ਪਾਣੀ, ਧੀ ਦੀ ਪੁਕਾਰ, ਸੂਰਮੇ ਜੁਝਾਰੂ ।ਨਿਰਦੇਸ਼ਨ: ਸੁਖਵਿੰਦਰ ਸੁੱਖੀ। ਮੈਜਿਕ: ਬੁਲਦੇਵ ਸਿੰਘ

ਮਿਤੀ: 28.3.2001

ਨਾਟਕ ਕੋਰੀਓਗ੍ਰਾਫੀ: ਲੋਕ ਕਲਾ ਮੰਚ, ਮੁੱਲਾਂਪੁਰ।

ਮੈਜਿਕ ਸ਼ੋਅ: ਮੋਤੀ ਰਾਮ, ਸ਼ੰਕਰ, ਭਗਵਾਨ ਦਾਸ ਜੇ.ਈ.

ਸਟਾਲ ਸਹਿਯੋਗ: ਸ੍ਰੀ ਗਣਪਤ ਰਾਮ, ਜਗਦੀਸ਼ ਕਿੱਕਰ ਖੇੜਾ, ਸੀਤਾ ਰਾਮ।

ਪ੍ਰਬੰਧਕ: ਲੋਕ ਸੰਗਰਾਮ ਮੰਚ।

- ਤਰਕਸ਼ੀਲ ਮੇਲਾ ਪਿੰਡ ਕੋਟ ਭਾਈ ਮੁਕਤਸਰ:

ਮੁੱਖ ਪ੍ਰਬੰਧਕ: ਯੂਥ ਕਲੱਬ ਕੋਟ ਭਾਈ ਪ੍ਰਧਾਨ ਤੇ ਸਮੂਹ ਮੈਂਬਰ

ਨਾਟਕ: ਆਰਟ ਸੈਂਟਰ, ਸਮਰਾਲਾ, 'ਦੇਵ ਪੁਰਸ਼ ਹਾਰ ਗਏ' ਅਤੇ ਸਾੜਸਤੀ

ਕੋਰੀਓਗਰਾਫੀ:'ਮੈਂ ਧਰਤੀ ਪੰਜਾਬ ਦੀ' ਅਤੇ 'ਲੋਰੀਆਂ' ਵੱਲੋਂ ਸਰਕਾਰੀ ਹਾਈ ਸਕੂਲ ਚੋਟੀਆਂ ਦੀਆਂ ਵਿੱਦਿਆਰਥਣਾ ।

ਗੀਤ ਸੰਗੀਤ: ਲੋਕ ਸੰਗੀਤ ਮੰਡਲੀ ਜੀਦਾ।

ਬੁਲਾਰਾ: ਜੋਨ ਪ੍ਰਧਾਨ ਸ੍ਰੀ ਭੂਰਾ ਸਿੰਘ, ਮਹਿਮਾ ਸਰਜਾ।

ਮੈਜਿਕ: ਕੁਲਵੰਤ, ਬਲਵਿੰਦਰ, ਰਾਮ ਸਿੰਘ ਨਿਰਮਾਣ ਅਤੇ ਮਾਸਟਰ ਬਲਵੀਰ ਸਿੰਘ।

ਪ੍ਰਦਰਸ਼ਨੀ ਅਤੇ ਸਾਹਿਤ ਸਟਾਲ: ਕਰਮਜੀਤ ਸਿੰਘ, ਕੇਵਲ ਜੀਦਾ।

ਸਟੇਜ ਸੰਚਾਲਨ: ਸ੍ਰੀ ਰਣਜੀਤ ਸਿੰਘ ਪ੍ਰਧਾਨ ਅਤੇ ਸ੍ਰੀ ਨਿਰਮਾਣ

ਵਿਸ਼ੇਸ਼ ਸਹਿਯੋਗ: ਰਾਜਾ ਸਿੰਘ, ਜਸਬੀਰ ਚੋਟੀਆ।

ਫਗਵਾੜਾ ਇਕਾਈ:

25 ਮਾਰਚ 2001 ਨੂੰ ਤਰਕਸ਼ੀਲ ਸੁਸਾਇਟੀ ਫਗਵਾੜਾ ਵੱਲੋਂ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਪਿੰਡ ਗੰਢਮਾਂ ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿੱਚ ਲੋਕ-ਪੱਖੀ ਰੰਗ ਮੰਚ ਫਗਵਾੜਾ ਦੀ ਨਾਟਕ ਟੀਮ ਵੱਲੋਂ ਨੁੱਕੜ-ਨਾਟਕ 'ਦੇਵ ਪਰਸ਼ ਹਾਰ ਗਏ' ਬਾਖੂਬੀ ਖੇਡਿਆ ਗਿਆ ਜਿਸ ਵਿੱਚ ਸਾਧਾਂ ਦੇ ਵੱਲੋਂ ਵਿੱਚ ਪਾਖੰਡਾਂ ਤੇ ਚਲਾਕੀਆਂ ਰਾਹੀਂ ਲੋਕਾਂ ਦੀ ਕੀਤੀ ਜਾਂਦੀ ਲੁੱਟ ਨੂੰ ਨੰਗਾ ਕੀਤਾ ਗਿਆ ਸੀ। ਸਟੇਜ ਤੋਂ ਕੀਤੀ ਪੜਚੋਲ ਨੇ ਸਾਧਾਂ ਦੀਆ ਚਲਾਕੀਆਂ ਨੂੰ ਬੇਪੜਦ ਕਰਕੇ, ਸਾਧਾਂ ਦਾ ਅਸਲੀ ਚਿਹਰਾ ਬੇਨਕਾਬ ਕੀਤਾ ਜਿਸਦਾ ਹਾਜ਼ਰ ਲੋਕਾਂ ਨੇ ਭਰਪੂਰ ਪ੍ਰਸੰਸਾ ਕੀਤੀ। ਇਸ ਸਮੇਂ ਸੁਸਾਇਟੀ ਮੈਂਬਰ ਸੁਰਿੰਦਰ ਪੱਚੀ ਵੱਲੋਂ ਜਾਦੂ ਦੇ ਟਰਿੱਕ ਕਰਕੇ ਸਾਬਤ ਕੀਤਾ ਕਿ ਜਾਦੂ ਜਾਂ ਤਾਂ ਹੱਥ ਦੀ ਸਫਾਈ ਹੈ ਜਾਂ ਫਿਰ ਵਿਗਿਆਨਕ ਸਾਧਨਾਂ ਨੂੰ ਜਾਦੂਗਰਾਂ ਵੱਲੋਂ ਜਾਦੂ ਨੂੰ ਗੈਬੀ ਸ਼ਕਤੀ ਦਾ ਕਰਿਸ਼ਮਾ ਬਣਾਕੇ ਐਵੇਂ ਪੇਸ਼ ਕੀਤਾ ਜਾਂਦਾ ਇੱਕ ਢੌਂਗ । ਪ੍ਰੋਗਰਾਮ ਦੇ ਦੌਰਾਨ ਸੁਖਦੇਵ ਫਗਵਾੜਾ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ , ਮਨੋਰਥਾਂ ਬਾਰੇ ਲੋਕਾ ਨੂੰ ਜਾਣੂ ਕਰਵਾਇਆ ਕਿ ਕਿਵੇਂ ਵਰਤਮਾਨ ਹਾਕਮ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਪੈਰਾਂ ਵਿੱਚ ਰੋਲਕੇ ਸ਼ਹੀਦਾਂ ਦੇ ਸੁਪਨਿਆ ਦੇ ਉਲਟ ਚੱਲ ਰਹੇ ਹਨ, ਕਿਉਂਕਿ ਸ਼ਹੀਦਾਂ ਦੇ ਸੁਪਨੇ ਸਾਕਾਰ ਹੋਣ ਨਾਲ ਆਮ ਲੋਕਾਂ ਦੀ ਤਾਂ ਖਲਾਸੀ ਹੁੰਦੀ ਹੈ ਪਰ ਇਹ ਤਬਦੀਲੀ ਹਾਕਮਾਂ ਦੇ ਵਿਰਧ ਵਿਚ ਸਾਬਿਤ ਹੋਵੇਗੀ। ਸਿਰਫ ਵਿਗਿਆਨਕ ਸੋਚ ਨਾਲ ਹੀ ਇਕ ਵਿਗਿਆਨਕ ਦ੍ਰਿਸ਼ਟੀਕੋਣ ਵਾਲਾ ਸਮਾਜ ਸਿਰਜਿਆ ਜਾ ਸਕਦਾਹੈ। ਹੈ। ਇਸ ਪ੍ਰੋਗਰਾਮ ਵਿੱਚ ਪਿੰਡ ਵਾਸੀ ਸ੍ਰੀ ਹੇਮਰਾਜ ਜੀ ਦਾ ਸ਼ਲਾਘਾਯੋਗ ਯਤਨ ਸੀ। ਪਿੰਡ ਦੇ ਨੌਜਆਨ ਆਗੂ ਓਂਕਾਰ ਸਿੰਘ ਨੇ ਉਸਾਰੂ ਗੀਤ ਗਾਕੇ ਪ੍ਰੋਗਰਾਮ ਨੂੰ ਰੌਚਿਕ ਬਣਾਇਆ। ਸਮਾਗਮ ਵਿੱਚ ਸ੍ਰੀ ਗਣੇਸ਼ ਐਡਵੋਕੇਟ, ਸੁਰਿੰਦਰ ਦੁਸਾਂਝ, ਮਾ:ਗਿਆਨ ਚੰਦ, ਪਵਨ ਕੁਮਾਰ, ਸ਼ਾਮ ਲਾਲ ਖਜ਼ਾਨਚੀ ਅਤੇ ਦਾ ਸ਼ਲਾਘਾਯੋਗ ਯਤਨ ਸੀ। ਪਿੰਡ ਦੇ ਨੌਜੁਆਨ ਆਗੂ ਓਂਕਾਰ ਸਿੰਘ ਨੇ ਉਸਾਰੂ ਗੀਤ ਗਾਕੇ ਪ੍ਰੋਗਰਾਮ ਨੂੰ ਰੋਚਿਕ ਬਣਾਇਆ। ਸਟੇਜ ਦੀ ਭੂਮਿਕਾ ਕੰਨੂੰਗੋ ਜਸਵਿੰਦਰ ਸਿੰਘ ਨੇ ਨਿਭਾਉਂਦਿਆਂ ਸੁਸਾਇਟੀ ਦੇ ਕਾਰਜ ਖੇਤਰ ਬਾਰੇ ਲੋਕਾਂਨੂੰ ਦੱਸਿਆ। ਜਸਵਿੰਦਰ ਸਿੰਘ ਸਕੱਤਰ

# ਪਿੰਡ ਦੀ ਸੱਥ 'ਚੋਂ

ਐਸ.ਬਰਜਿੰਦਰ

ਰਣਜੀਤ: ਹੋਰ ਸੁਣਾ ਵੀ ਜਾਗਰਾ, ਕੀ ਆਖਦੀ ਐ ਤੇਰੀ ਬਾਦਲ ਸਰਕਾਰ। ਕਰਦੀ ਐ ਕੁਸ਼ ਹਿਲਜੁਲ ਕਿ ਬਹਿਗੀ 'ਭੱਠਲ ਆਗੂੰ' ਦੜ ਵੱਟਕੇ।

ਉਜਾਗਰ: ਨਾ ਦੱਸ ਮੇਰੇ ਕਿਹੜੇ ਬਾਦਲ ਸਰਕਾਰ ਨਾਲ 'ਲੇਲੇ' ਸਾਂਝੇ ਆ। ਆਪਾਂ ਜਿਹੜਾ ਫੈਦਾ ਲੈਣਾ ਸੀ ਪਿੰਡ ਆਸਤੇ ਉਹ ਲੈ ਲਿਆ। ਹੁਣ ਕੁਸ਼ ਕਰਨ ਜਾਂ ਨਾ ਕਰਨ।

ਸੁਰਜੀਤ: ਵੋਟਾਂ ਵੇਲੇ ਤਾਂ ਮੈਂਬਰਾ ਤੂੰ ਵੀ ਬਥੇਰਾ 'ਉੱਧੜ-ਉੱਧੜ' ਪੈਂਦਾ ਹੁੰਦਾ ਸੀ। ਥੋਡੀ ਪਾਲਟੀ ਨੇ ਹਰ ਦਾਅ ਵਰਤਕੇ ਦੇਖ ਲਿਆ ਪਰ ਮਾਂ ਦਾ ਪੁੱਤ 'ਸੁਖਬੀਰ' ਫਿਰ ਵੀ ਨਾ ਜਿੱਤਿਆ। ਹਾਰਕੇ ਵੱਡੇ ਬਾਦਲ ਨੇ ਚੋਰ-ਮੋਰੀਓਂ ਸੁਖਬੀਰ ਨੂੰ 'ਸੈਂਟਰ' 'ਚ ਭੇਜਿਆ। ਏਹਨੂੰ ਕਹਿੰਦੇ ਆ "ਅੰਨ੍ਹਾ ਵੰਡੇ ਸ਼ੀਰਨੀ, ਮੁੜ ਮੁੜ ਆਪਣਿਆਂ ਨੂੰ ਦੇਹ" । ਨਾ ਪੁੱਛਣ ਆਲਾ ਹੋਵੇ ਬਈ ਪੰਜਾਬ'ਚੋਂ 'ਕਾਲੀ ਕਿਤੇ ਲਾਹੌਰ ਚਲਗੇ'।

ਉਜਾਗਰ: ਸੁਰਜੀਤ ਸਿਆਂ ਤੂੰ ਜਦੋਂ ਗੱਲ ਕਰੇਂਗਾ, ਪੁੱਠੀ ਕਰੇਂਗਾ। ਨਾ ਹੁਣ ਬਾਦਲ ਮੇਰੇ ਤਾਏ ਦਾ ਪੁੱਤ ਲਗਦੈ ਕਿਤੇ। ਇਹ ਤਾਂ ਉਦੋਂ ਆਪਣੇ 'ਲਾਕੇ ਦੇ ਲੋਕਾਂ ਤੇ ਰਿਸ਼ਤੇਦਾਰਾਂ ਨੇ ਮਜਬੂਰ ਕਰਤਾ ਪਾਲਟੀ'ਚ ਵੜਨ ਆਸਤੇ। ਤੈਨੂੰ ਤਾਂ ਪਤੈ ਆਪਾਂ ਨੂੰ ਤਾਂ ਸਿਆਸਤ ਦਾ ਊੜਾ-ਆੜਾ ਨੀਂ ਆਉਂਦਾ। ਨਾਲੇ ਲੀਡਰੀ ਕਰਨੀ ਊਂਈ ਇੱਜ਼ਤਦਾਰ ਬੰਦਿਆਂ ਦਾ ਕੰਮ ਵੀ ਹੈਨੀ। ਹੁਣ ਬੰਦੇ ਮੂੰਹ-ਮੱਥੇ ਲਗਦੇ ਐ ਛੱਡ ਸਕਦੇ ਨੀਂ, ਗਲ ਪਿਆ ਢੋਲ ਵਜਾਈ ਜਾਨੇ ਆਂ।

ਧਰਮਾ: ਓ ਕੀ ਹਾਲ ਐ ਮੈਂਬਰ ਸਾਹਿਬ? ਤੁਸੀਂ ਹੈਥੇ ਫਿਰਦੇ ਓਂ। ਮੈਂ ਪਹਿਲਾਂ ਥੋਡੇ ਘਰੇ ਗਿਆ ਸੀ, ਘਰੋਂ ਕਹਿੰਦੇ ਤੁਸੀਂ ਸਕੂਲ ਚਲੇ ਗਏ। ਸਕੂਲ ਗਿਆ ਤਾਂ ਤੁਸੀਂ ਉੱਥੇ ਵੀ ਹੈਨੀ ਸੀ।

ਉਜਾਗਰ: ਓ ਆਹੋ ਸਕੂਲ'ਚ ਕੰਮ ਸੀ ਮਾੜਾ ਜਿਹਾ, ਮਾਸਟਰਾਂ ਨੂੰ ਪੇਪਰਾਂ ਬਾਬਤ ਕਹਿਣ ਗਿਆ ਸੀ ਬਈ ਬਹੁਤੀ ਸਖਤੀ ਨਾ ਕਰਨ, ਸਲਾਨਾ ਪੇਪਰ ਆ ਐਵੇਂ ਜੁਆਕਾਂ ਦਾ ਸਾਲ ਖਰਾਬ ਹੋਊ। ਚਲ ਓ ਜਾਣੇ ਦਸ ਕਰ ਜਾਣਗੇ ਤਾਂ ਆਪੇ ਕਿਤੇ ਨਾ ਕਿਤੇ 'ਅੜ-ਉੜ' ਜਾਣਗੇ।

ਧਰਮਾ: ਹਾਂ ਜੀ ਮੈਂਬਰ ਸਾਹਿਬ, ਆਂਪਣੇ ਸਰਪੰਚ ਦੇ ਘਰ ਅੱਜ ਦੀ ਰਾਤ ਨੂੰ ਮੀਟਿੰਗ ਰੱਖੀ ਗਈ ਐ ਏਸੇ ਕੰਮ ਬਾਬਤ, ਏਸੇ ਬਾਰੇ ਮੈਂ ਥੋਡੇ ਘਰ ਸੁਨੇਹਾ ਦੇਣ ਗਿਆ ਸੀ ਪਰ.............।

ਉਜਾਗਰ: ਠੀਕ ਐ ਮੀਟਿੰਗ ਰੱਖਣੀ ਚਾਹੀਦੀ ਸੀ । ਨਾਲੇ ਮੈਂ ਸੁਣਿਆ ਸੀ ਬਈ ਸਰਪੰਚ ਦੀ ਵੱਡੀ ਗੁੱਡੀ ਦੇ ਵੀ ਇੱਕ-ਦੋ ਪੇਪਰ ਮਾੜੇ ਹੋਏ ਆ। ਇਹ ਕੰਮ ਤਾਂ ਸਵਾਂ ਦੀ ਪਹਿਲਾਂ ਕਰਨਾ ਚਾਹੀਦਾ ਸੀ। ਨਾਲੇ ਊਂ ਵੀ ਇਹ ਤਾਂ ਇਕ ਤਰ੍ਹਾਂ ਨਾਲ ਪੁੰਨ ਦਾ ਸਾਂਝਾ ਕੰਮ ਐ ।

ਸੁਰਜੀਤ: ਓ ਮੈਂਬਰਾ ਪਹਿਲਾਂ ਗੱਲ ਸੁਣ ਲਈਦੀ ਹੁੰਦੀ ਐਂ, ਐਵੇਂ ਨਾ ਗੁਰਦੇਵ ਬਾਦਲ ਆਂਗੂ ਬਿਨਾਂ ਸੋਚੇ ਬਿਆਨ ਦਾਗ ਦਿਆ ਕਰ। ਪਹਿਲਾਂ ਸੁਣ ਤਾਂ ਲੈ ਬਈ ਉਹ ਅੱਗੋਂ ਹੋਰ ਕੀ ਆਂਹਦਾ।

ਧਰਮਾ: ਮੈਂਬਰ ਸਾਹਿਬ ਗੱਲ ਇਹ ਹੈ ਬਈ ਆਪਣਾ ਸਾਰਾ ਪਿੰਡ ਨਕਲ ਮਰਾਓਣ ਦੇ ਉਲਟ ਐ ਤੇ ਤੁਸੀਂ ਕਿਤੇ ਸੁਪਡੰਟ ਨੂੰ ਜਾਕੇ 'ਕੁਸ਼' ਕਹਿਤਾ ਹੋਣਾ ਤੇ ਉਹ 'ਸਲੱਗ' ਨੇ ਸ਼ਰਮ ਹਯਾ ਦੇ ਪੜਦੇ-ਈ ਚੱਕਤੇ। ਪਾਣੀ ਫੜਾਓਣ ਵਾਲੇ ਨੂੰ ਅੰਦਰ ਖੁੱਲ੍ਹੀ ਛੁੱਟੀ ਦੇਤੀ ਬਈ ਇਕ ਪਰਚੀ ਮਗਰ ਪੰਜਾਹ ਰੁਪਈਏ'ਕੱਠੇ ਕਰੀ ਜਾ। ਹੁਣ ਜਿਹੜੇ ਜੁਆਕ ਤਾਂ ਪੈਸੇ ਦੇਈ ਗਏ ਉਹਤਾਂ ਪੇਪਰ ਕਰੀ ਗਏ, ਬਾਕੀ ਦੇ ਵਿਚਾਰੇ ਬੈਠੇ 'ਉੱਕ' ਆਂਗੂ ਝਾਕੀ ਜਾਣ।

ਉਜਾਗਰ: ਹੱਤ...ਤੇਰੇ ਦੀ! ਇਹ ਤਾਂ ਬਹੁਤ ਮਾੜੀ ਗੱਲ ਐ। ਉਹ ਮੈਂ ਤਾਂ ਓਸ 'ਕੰਜਰ' ਨੂੰ ਐਂ ਕਹਿਣ ਗਿਆ ਸੀ ਬਈ ਧੀਆਂ-ਧਿਆਣੀਆਂ ਦਾ ਕੰਮ ਐ ਚਲ ਭੋਰਾ ਜੁਆਕ ਪਰਚੀਆਂ ਤੋਂ ਕਰ ਲੈਣਗੇ ਤਾਂ ਫੇਰ ਕੀ ਲੋਹੜਾ ਆਜੂ। ਐਵੇਂ ਜੁਆਕਾਂ ਦਾ ਸਾਲ ਖਰਾਬ ਹੋਊ, ਫਿਰ ਐਵੇਂ ਵਿਰ-ਵਿਰ ਕਰਦੇ ਫਿਰਨਗੇ। ਓਹਨੇ ਕੰਜਰ ਨੇ ਉਲਟ ਮਤਲਬ ਈ ਕੱਢ ਲਿਆ।

ਸੁਰਜੀਤ: ਜਾਗਰ ਸਿਆਂ ਏਹਦੇ'ਚ ਸਭਤੋਂ ਵੱਧ ਕਸੂਰਵਾਰ ਆਪਾਂ ਖੁਦ ਆਂ। ਆਪਣੀ ਤਾਂ ਉਹ ਗੱਲ ਅਖੇ "ਧਰਕੇ ਦਲੀਏ ਨੂੰ ਕੁੱਢਰ ਘਰੇ ਨਾ ਆਵੇ"। ਆਪਾਂ ਰੋਜ ਜੁਆਕਾਂ ਨੂੰ ਸਕੂਲ 'ਡੱਕਰ' ਦਿੰਨੇ ਆਂ, ਘਰੇ ਆਇਆਂ ਨੂੰ ਕਿਤੇ ਪੁੱਛਿਆ ਬਈ ਸਕੂਲ'ਚ ਕੀ ਪੜ੍ਹਾਇਆ। ਸਾਰਾ ਸਾਲ ਤਾਂ ਆਪਾਂ ਸਕੂਲ'ਚ ਜਾਕੇ ਨੀਂ ਵੜਦੇ, ਤੇ ਸਾਲ ਦੇ 'ਖੀਰ 'ਚ ਐਵੇਂ ਮਾਸਟਰਾਂ ਦੀਆਂ ਪੂਛਾਂ ਭੰਨਦੇ ਫਿਰਦੇ ਰਹਿੰਨੇ ਆਂ। ਰਹਿੰਦੀ-ਖੂੰਹਦੀ ਕਸਰ ਥੋਡੀ 'ਕਾਲੀ ਸਰਕਾਰ ਕੱਢੀ ਜਾਂਦੀ ਐ, ਬੱਸ ਲੁੱਟਣ ਤੇ ਲੱਕ ਬੰਨ੍ਹਿਐ। ਕਿਸੇ ਨੂੰ ਕੋਈ ਰੋਕ-ਟੋਕ ਨੀਂ, ਸਭ ਰਲਕੇ ਲੋਕਾਂ ਨੂੰ ਲੁੱਟੀ ਜਾਂਦੇ ਆ। ਲੈ ਥੋਡੀ ਸਰਕਾਰ ਤਾਂ ਐਹੋ-ਜਿਹੇ ਮਾਸਟਰ ਦੀ ਬਦਲੀ ਤੱਕ ਨੀਂ ਕਰ ਸਕਦੀ। ਪਤੈ ਬਈ ਜਦੋਂ ਪੈਸੇ 'ਤਾਂਹ ਤੱਕ ਪਹੁੰਚਗੇ ਸਾਰੇ ਕਸੂਰ ਮਾਫ। ਆਹ ਤਾਂ ਹਾਲ ਐ ਸਰਕਾਰਾਂ ਦਾ ।

ਧਰਮਾ: ਓ ਬਾਈ ਜੀ ਜੇ ਇੱਕ ਹੋਵੇ ਤਾਂ ਉਂਗਲ ਵੀ ਧਰੀਏ ਬਈ ਆਹ ਮਾੜਾ ਜਾਂ ਓਹ ਮਾੜੈ ਪਰ ਐਥੇ ਤਾਂ ਆਵਾ ਈ ਊਤਿਐ ਪਿਐ। ਲਾ ਚਪੜਾਸੀ ਤੋਂ ਸਭਦੇ 'ਗਿਰਝਾਂ' ਆਂਗੂ ਮੂੰਹ ਅੱਡੇ ਹੋਏ ਆ, ਨਜੈਜ ਕੰਮ ਲਈ ਤਾਂ ਚਲੋ ਰਿਸ਼ਵਤ ਦੇਣੀ ਹੋਈ ਪਰ ਜਦੋਂ ਜੈਜ ਕੰਮ ਖਾਤਰ ਵੀ ਦੇਣੀ ਪੈਂਦੀ ਐ ਉਦੋਂ ਬੜਾ ਹਰਖ ਆਉਂਦਾ, ਜੀ ਕਰਦਾ ਚੱਕਕੇ ਫੌਹੜਾ ਮਾਰੀਏ ਸਾਲਿਆਂ ਦੇ ਸਿਰ 'ਚ ।

ਸੁਰਜੀਤ: ਆਹਾ ਸਾਰਿਆਂ ਤੋਂ ਅਮਾਨਦਾਰ ਮਹਿਕਮਾ ਮਲੈਟਰੀ ਆਲਿਆਂ ਦਾ ਮੰਨਿਆ ਹੋਇਆ ਸੀ। ਪਰ ਅਖਬਾਰਾਂ ਵਾਲਿਆਂ ਨੇ ਤਾਂ ਏਹਨਾਂ ਦੀ ਵੀ ਪੋਲ ਖੋਲ੍ਹਕੇ ਰੱਖਤੀ। ਮੈਲਟਰੀ ਦਾ ਇਕ ਅਫਸਰ ਆਹਲੂਵਾਲੀਆ ਤਾਂ ਸਿਰਫ ਇਕ ਬੋਤਲ ਪਿੱਛੇ ਈ ਦੇਸ਼ ਨੂੰ ਗਹਿਣੇ ਧਰਨ ਲਈ ਤਿਆਰ ਹੋ ਗਿਆ ਸੀ। ਇੱਕ ਬੋਤਲ ਪਿੱਛੇ ਕੰਡਮ ਹਥਿਆਰਾਂ ਦਾ ਸੌਦਾ ਕਰਨ ਲਈ ਤਿਆਰ ਹੋ ਗਿਆ। ਸ਼ੁਕਰ ਕਰੋ ਬਈ ਐਹੋ ਜਿਹਾ ਲਾਲਚ ਦੇਣ ਵਾਲੀ ਕੰਪਨੀ ਜਾਅਲੀ ਸੀ ਨਹੀਂ ਤਾਂ ਚੋਪੜਤੇ ਸੀ ਸਿੰਗ ਸਾਡੇ ਮੁਲਕ ਦੇ।

ਉਜਾਗਰ: ਅਨਪੜ੍ਹ ਹੋਣ ਕਰਕੇ ਹੈਥੇ ਈ ਮਾਰ ਖਾ ਜਾਈਦੀ ਐ, ਆਹ ਜੁਆਕਾਂ ਤੋਂ ਸੁਣਿਆ ਸੀ ਮਾੜਾ-ਮੋਟਾ ਜਿਹਾ ਬਈ ਕੋਈ ਤਹਿਲਕਾ ਕੰਪਨੀ ਐ, ਉਹਦੇ ਤੋਂ ਆਪਣੇ ਲੀਡਰਾਂ ਨੇ ਮੂੰਹ ਪਾੜਕੇ ਰਿਸ਼ਵਤ ਮੰਗਲੀ ਤੇ ਕੰਪਨੀ ਵਾਲਿਆਂ ਨੇ ਪੈਸੇ ਦਿੰਦਿਆਂ ਦੀਆਂ ਫੋਟੋਆਂ ਖਿੱਚਲੀਆਂ ਸੀ ਤੇ ਦੋ ਤਿੰਨ ਮੰਤਰੀ 'ਸਤੀਫਾ ਵੀ ਦੇਗੇ ਸੀ ਮੁੜਕੇ ਪਤਾ ਨੀਂ 'ਛੜੇ' ਨੇ ਕੀ ਹੱਲਾਸ਼ੇਰੀ ਦਿੱਤੀ ਓਹ ਫਿਰ ਨਾਲ ਰਲਗੇ, ਇਹ ਚੱਕਰ ਕੀ ਸੀ? ਮੇਰੇ ਤਾਂ ਸਮਝੋਂ ਬਾਹਰ ਐ ਯਾਰ।

ਸੁਰਜੀਤ: ਓ ਧਰਮਿਆਂ ਸੁਣਾ ਮੈਂਬਰਾਂ ਨੂੰ ਏਹਦੇ ਭਾਈਵਾਲਾਂ ਦੀ ਸਰਕਾਰ ਦੇ ਕਾਰਨਾਮੇ। ਇਹ ਵੀ ਬਣਿਆ ਫਿਰਦਾ ਸੀ ਵੱਡਾ ਲੀਡਰ।

ਧਰਮਾ:ਓ ਮੈਂਬਰਾ ਤੇਰੇ ਭਾਈਵਾਲਾਂ ਦੀ ਸਰਕਾਰ ਨੇ ਤਾਂ ਲਾਤੀ ਸੇਲ ਆਪਣੇ ਮੁਲਕ ਦੀ, ਬਈ ਜਿਹੜਾ ਮਰਜੀ ਮਹਿਕਮਾ ਸੇਲ ਤੇ ਖਰੀਦ ਲੋ ਤੇ ਐਸ਼ਾਂ ਕਰੋ। ਏਹਨਾਂ ਦੀ ਪਾਰਟੀ ਦਾ ਪ੍ਰਧਾਨ ਬੰਗਾਰੂ ਲਕਸ਼ਮਣ ਲੱਖ ਰੁਪਈਆ ਲੈਕੇ ਹੀ ਬਿਰ ਗਿਆ ਤੇ ਕਹਿੰਦਾ ਮੈਨੂੰ ਡਾਲਰਾਂ'ਚ ਦਿਓ ਬਾਕੀ ਦੇ ਰਹਿੰਦੇ ਪੈਸੇ। ਦੂਜੇ ਮੈਂਬਰਾਂ ਨੇ ਉਹਦੀ ਤੋਏ ਤੋਏ ਕੀਤੀ ਅਖੇ ਹੱਤ ਤੇਰੇ ਦੀ, ਐਡੀ ਵੱਡੀ ਪਾਰਟੀ ਤੇ ਰਿਸ਼ਵਤ ਸਿਰਫ ਲੱਖ ਰੁਪਈਆ। ਬੰਗਾਰੂ ਨੇ ਤਾਂ ਲੱਖ ਲੈਕੇ ਪਾਰਟੀ ਦਾ ਨੱਕ ਵਡਾਤਾ। ਵਿਚਾਰੇ ਨੂੰ ਅਸਤੀਫਾ ਦੇਣਾ ਪਿਆ।

ਸੁਰਜੀਤ: ਕਾਂਗਰਸ ਆਲਿਆਂ ਦੀਆਂ ਤਾਂ ਜਿਵੇਂ ਕਹਿੰਦੇ ਹੁੰਦੇ ਆ ਐਸ ਗੱਲ ਨਾਲ ਚੜ ਮੱਚੀਆਂ। ਸੋਨੀਆ ਤਾਂ ਕਦੋਂ ਦੀ ਪੱਬਾਂ ਭਾਰ ਹੋਈ ਫਿਰਦੀ ਹੈ ਕੁਰਸੀ ਸਾਂਭਣ ਨੂੰ ਪਰ ਕਿਸੇ ਪਾਸੇ ਦਾਅ ਨੀਂ ਲਗਦਾ ਸੀ। ਪਰ ਇਕ ਗੱਲ ਸੀ ਕਾਂਗਰਸੀਆਂ ਦੀ ਪੱਕੀ। ਮਾਂ ਦੇ ਪੁੱਤ ਐਨੀ ਛੇਤੀ ਘਪਲਿਆਂ ਦਾ ਪਤਾ ਨੀਂ ਲੱਗਣ ਦਿੰਦੇ ਸੀ। ਇਨਾਂ ਦੀ ਤਾਂ ਉਹ ਗੱਲ ਐ ਅਖੇ 'ਕੋਹ ਨਾ ਚੱਲੀ ਬਾਬਾ ਤਿਹਾਈ' ਚਾਰ ਸਾਲ ਵੀ ਪੂਰੇ ਨੀਂ ਕੱਢੇ ਪਤੰਦਰ ਪਹਿਲਾਂ ਹੀ ਫੜੇ ਗਏ। ਤੇ ਕਾਂਗਰਸੀ ਵੇਖਲਾ ਕਿਹੜੇ ਵੇਲਿਆਂ ਦੇ ਮੁਲਕ ਨੂੰ ਲੁੱਟਣ ਲੱਗੇ ਸੀ ਆ ਹੁਣ ਕਿਤੇ ਜਾਕੇ ਪਤਾ ਲੱਗਿਆ ਬਈ ਕਰੋੜਾਂ ਰੁਪਿਆ ਮੁਲਕ ਦਾ ਡਕਾਰਗੇ ਇਹ ਮੋਟਿਆਂ ਢਿੱਡਾਂ ਆਲੇ ਤੇ ਸਾਰਾ ਪੈਸਾ ਵੀ ਬਾਹਰਲੇ ਮੁਲਕਾਂ ਦੀਆਂ ਬੈਂਕਾਂ 'ਚ ਜਮ੍ਹਾਂ ਕਰਾਇਆ ਬਈ ਕਿਤੇ ਭਾਫ ਵੀ ਨਾ ਨਿਕਲਜੇ ਪਰ ਚੋਰੀਆਂ ਤੇ ਯਾਰੀਆਂ ਕਿਤੇ ਗੁੱਝੀਆਂ ਰਹਿੰਦੀਆਂ।

ਉਜਾਗਰ: ਓ ਸੁਰਜੀਤ ਸਿਆਂ ਆਪਾਂ ਪੇਂਡੂ ਬੰਦੇ ਹੁੰਨੇ ਆਂ ਪੱਧਰੇ ਤੇ ਇਹ ਸਾਲੇ ਲੀਡਰ ਆਪਣੇ ਨਾਲ ਘਦਿੱਤਾਂ ਕਰ ਜਾਂਦੇ ਆ। ਹੁਣ ਆਪਾਂ ਜੇ ਸਹੀ ਮੇਹਨਿਆਂ'ਚ ਕਿਸੇ ਨੂੰ ਵੋਟਾਂ ਪਾਈਏ ਤਾਂ ਆਹ ਜਿੰਨੇ ਹੁਣ ਮੰਤਰੀ ਬਣੇ ਫਿਰਦੇ ਆ ਇਹਨਾਂ ਮਗਰ ਪੰਜਾਹ-ਪੰਜਾਹ ਵੋਟਾਂ ਵੀ ਨੀਂ ਹੋਣੀਆਂ। ਹੁਣ ਤੂੰ ਕਿਹੜਾ ਭੁੱਲਿਆਂ ਬਈ ਇਹ ਕਿਵੇਂ ਜਿੱਤਦੇ ਆ। ਐਹੋ-ਜਿਹਿਆਂ ਨੇ ਫਿਰ 'ਗਾਂਹ ਜਾਕੇ ਡਾਕੇ ਈ ਮਾਰਨੇ ਆ।

ਧਰਮਾਂ: ਓ ਮੈਂਬਰਾ, ਅਫਸਰ, ਸਿਆਸਤਦਾਨ, ਵਪਾਰੀ ਤੇ ਸਾਧ-ਸੰਤ ਸਭ ਨੇ ਰਲਕੇ ਇਕ ਗਰੋਹ ਬਣਾਇਆ ਹੋਇਆ. ਲੁਟੇਰਾ ਗਰੋਹ। ਆਪਣਾ ਮੁਲਕ ਤਾਂ ਨਾਲੇ ਸ਼ੁਰੂ ਤੋਂ ਲੁੱਟੀਂਦਾ ਤੁਰਿਆ ਆਓਂਦਾ। ਪਹਿਲਾਂ ਵਿਦੇਸ਼ੀ ਹਮਲਾਆਵਰ ਆਂਉਦੇ ਸੀ. ਲੁੱਟਕੇ ਲੈ ਜਾਂਦੇ ਸੀ। ਫਿਰ ਅੰਗਰੇਜ਼ ਆਏ ਉਹ ਸਾਡੇ ਘਰ'ਚ ਬਹਿਕੇ ਹੀ ਸਾਨੂੰ ਲੁੱਟਦੇ ਤੇ ਕੁੱਟਦੇ ਰਹੇ। ਆਹ ਹੁਣ ਆਪਾਂ ਦੇਸੀ ਅੰਗਰੇਜਾਂ ਦੇ ਵੱਸ ਪੈ ਗਏ ਆਂ ਅਖੇ ਹਿੰਦਸਤਾਨ ਅਜ਼ਾਦ ਹੋ ਗਿਆ। ਅਜ਼ਾਦ ਸੁਆਹ ਹੋ ਗਿਆ ਸਗੋਂ ਲੁਟੇਰੇ ਅਜ਼ਾਦ ਹੋ ਗਏ ਲੋਕਾਂ ਨੂੰ ਲੁੱਟਣ ਆਸਤੇ। ਕੀ ਅਜ਼ਾਦੀ ਐ ਇਹ? ਸਾਲ੍ਹਾ ਆਵਦੀਓਂ ਪੈਲੀ ਦਾ ਨੰਬਰ ਲਹੌਣ ਲਈ ਜਿੰਨਾ ਚਿਰ ਪਟਵਾਰੀ ਨੂੰ 'ਬੁਰਕੀ' ਨਾ ਸਿੱਟੀਏ ਲਾਰੇ ਈ ਲਾਈ ਰੱਖਦਾ।

ਸੁਰਜੀਤ: ਜਾਗਰਾ ਜੇ ਤੂੰ ਕਹੇਂ ਬਈ ਆਪਣੇ ਮੁਲਕ ਨੂੰ ਚੀਨ. ਅਮਰੀਕਾ ਜਾਂ ਪਾਕਸਤਾਨ ਤੋਂ ਖਤਰੈ ਤਾਂ ਤੂੰ ਗਲਤ ਸੋਚਦਾਂ. ਆਪਾਂ ਨੂੰ ਤਾਂ ਆਵਦਿਆਂ ਲੀਡਰਾਂ ਤੇ ਅਫਸਰਾਂ ਤੋਂ ਵਾਹਲਾ ਖਤਰੈ, ਜੇ ਜੰਗ ਛਿੜਜੇ ਏਹਨਾਂ ਦਾ ਕੀ ਪਤੈ ਪੈਸੇ ਲੈਕੇ ਬਾਡਰ ਖੋਲ੍ਹ ਦੇਣ ਬਈ ਆਓ ਤੇ ਜਿੰਨੇ ਮਰਜ਼ੀ ਛੌਡੇ ਲਾਹੀ ਜਾਓ। ਆਪਣੇ ਦੁਸ਼ਮਣ ਬਾਹਰਲੇ ਮੁਲਕ ਨਹੀਂ ਸਗੋਂ ਅੰਦਰਲੇ ਕਾਲੇ ਅੰਗਰੇਜ਼ ਹੀ ਐ।

( ਬਾਕੀ ਸਫਾ ਨੰ:49 'ਤੇ )

# ਸਰਗਰਮੀਆਂ

ਇਕਾਈ ਭੂੰਗਾ ਹੁਸ਼ਿਆਰਪੁਰ :

1: ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਭੂੰਗਾ ਵੱਲੋਂ ਪ੍ਰੋਗਰੈਸਿਵ ਫੋਰਮ ਹੁਸ਼ਿਆਰਪੁਰ ਦੇ ਸਹਿਯੋਗ ਨਾਲ ਗੁਜਰਾਤ ਦੇ ਭੁਚਾਲ ਪੀੜਤਾਂ ਲਈ ਜਰੂਰੀ ਆਮ ਵਰਤੋਂ ਦਾ ਸਾਮਾਨ ਇਕੱਠਾ ਕਰਨ ਲਈ ਮੁਹਿੰਮ ਚਲਾਕੇ ਕੱਪੜੇ, ਭਾਂਡੇ ਅਤੇ ਹੋਰ ਸਾਮਾਨ ਇਕੱਠਾ ਕੀਤਾ ਗਿਆ। ਭੂੰਗਾ ਇਕਾਈ ਵੱਲੋਂ ਪ੍ਰਧਾਨ ਸਰਵਣ ਸਿੰਘ ਅਤੇ ਸਕੱਤਰ ਹਰਿੰਦਰ ਪਾਲ ਵੱਲੋਂ ਅਤੇ ਪ੍ਰੋਗਰੈਸਿਵ ਫੋਰਮ ਵੱਲੋਂ ਕਨਵੀਨਰ ਪ੍ਰੋ:ਜਸਵੰਤ ਸਿੰਘ ਵੱਲੋਂ ਜਿੰਮੇਂਵਾਰੀ ਨਿਭਾਈ ਗਈ। ਇਕੱਠੇ ਕੀਤੇ ਸਾਮਾਨ ਨੂੰ ਗੁਜਰਾਤ ਲੈਕੇ ਜਾਣ ਅਤੇ ਪੀੜਤ ਲੋਕਾਂ ਵਿੱਚ ਵੰਡਣ ਦੀ ਡਿਊਟੀ ਆਲ ਇੰਡੀਆ ਪੀਪਲਜ਼ ਰਜਿਸਟੈਂਸ ਫੋਰਮ ਵੱਲੋਂ ਨਿਭਾਈ ਜਾਵੇਗੀ। ਇਸ ਮੁਹਿੰਮ ਵਿਚ ਜੀ.ਜੀ.ਡੀ.ਐਸ.ਡੀ. ਕਾਲਜ, ਹਰਿਆਣਾ, ਦੇ ਵਿਦਿਆਰਥੀਆਂ ਵੱਲੋਂ ਵਿਸ਼ੇਸ਼ ਉਤਸ਼ਾਹ ਨਾਲ ਕੰਮ ਕੀਤਾ ਗਿਆ।



2: ਭੂੰਗਾ ਇਕਾਈ ਵੱਲੋਂ ਹੀ ਆਮ ਲੋਕਾਂ ਨਾਲ ਵੱਧ ਤੋਂ ਵੱਧ ਨੇੜਤਾ ਪੈਦਾ ਕਰਕੇ ਲੋਕਾਂ ਨੂੰ ਵੱਧ ਤੋਂ ਵੱਧ ਵਿਗਿਆਨਕ ਸੋਚ ਦੇਣ ਲਈ ਵੱਧ ਤੋਂ ਵੱਧ ਜਨਤਕ ਪ੍ਰੋਗਰਾਮ ਉਲੀਕਣ ਤਹਿਤ ਪ੍ਰੋਗਰੈਸਿਵ ਫੋਰਮ ਹੁਸ਼ਿਆਰਪੁਰ ਦੇ ਸਹਿਯੋਗ ਨਾਲ ਸ:ਸੀ:ਸੈ:ਸਕੂਲ; ਭੂੰਗਾ ਵਿਖੇ ਭਾਰਤੀ ਲੋਕਾਂ ਉਪਰ ਵਿਸ਼ਵ ਵਪਾਰ ਸੰਗਠਨ ਦੇ ਪੈਣ ਵਾਲੇ ਮਾਰੂ ਅਸਰਾਂ ਉਪਰ ਇੱਕ ਸੈਮੀਨਾਰ ਕਰਵਾਇਆ ਗਿਆ।ਇਸ ਸੈਮੀਨਾਰ ਦੌਰਾਨ ਏ.ਆਈ.ਆਰ.ਪੀ.ਐਫ. ਦੇ ਆਗੂ ਡਾ. ਦਰਸ਼ਨ ਪਾਲ ਵੱਲੋਂ ਵਿਸ਼ਵ ਵਪਾਰ ਸੰਗਠਨ ਦੇ ਮੁੱਢ ਤੋਂ ਅੱਜ ਤੱਕ ਤੇ ਭਵਿੱਖ ਵਿੱਚ ਲੋਕਾਂ ਉੱਪਰ ਪੈਣ ਵਾਲੇ ਮਾਰੂ ਅਸਰਾਂ ਉੱਪਰ ਵਿਸਥਾਰ ਨਾਲ ਚਾਨਣਾ ਪਾਇਆ ਗਿਆ। ਉਨ੍ਹਾਂ ਤੋਂ ਬਾਅਦ ਪੰਜਾਬੀ ਟ੍ਰਿਬਿਊਨ ਦੇ ਪ੍ਰਸਿੱਧ ਕਾਲਮਨਵੀਸ ਡਾ. ਕਰਮ ਬਰਸਟ ਵੱਲੋਂ ਦਰਸ਼ਕਾਂ ਦੇ ਸਵਾਲਾਂ ਦੇ ਜਵਾਬ ਦਿੱਤੇ ਗਏ। ਪ੍ਰੋ. ਜਸਵੰਤ ਸਿੰਘ ਵੱਲੋਂ ਆਪਣੇ ਵਿਚਾਰਾਂ ਰਾਹੀਂ ਵਿਦਿਆਰਥੀਆਂ ਉੱਪਰ ਸਰਕਾਰ ਦੀਆਂ ਗਲਤ ਨੀਤੀਆਂ ਦੇ ਪੈ ਰਹੇ ਪ੍ਰਭਾਵਾਂ ਦਾ ਜ਼ਿਕਰ ਕੀਤਾ। ਇਸਤੋਂ ਇਲਾਵਾ ਬਲਵਿੰਦਰ ਸਿੰਘ ਅਤੇ ਸਰਵਣ ਸਿੰਘ ਪ੍ਰਧਾਨ ਇਕਾਈ ਭੂੰਗਾ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਬੁੱਕ ਸਟਾਲ ਅਤੇ ਤਰਕਸ਼ੀਲ ਪ੍ਰਦਰਸ਼ਨੀ ਦਾ ਵੀ ਪ੍ਰਬੰਧ ਕੀਤਾ ਗਿਆ ਸੀ। ਅੰਤ ਵਿੱਚ ਇਕਾਈ ਭੂੰਗਾ ਦੇ ਸਕੱਤਰ ਵੱਲੋਂ ਹਾਜ਼ਰੀਨ ਦਾ ਧੰਨਵਾਦ ਕੀਤਾ ਗਿਆ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸੁਭਾਸ਼ ਸ਼ਰਮਾ ਵੱਲੋਂ ਨਿਭਾਈ ਗਈ। ਇਸਤੋਂ ਇਲਾਵਾ ਪ੍ਰੋ. ਜਸਵੰਤ ਸਿੰਘ. ਰਾਮ ਸਿੰਘ ਅਤੇ ਮਨਜੀਤ ਸਾਬੀ ਵੱਲੋਂ ਕਵਿਤਾਵਾਂ ਤੇ ਗਜ਼ਲਾਂ ਵੀ ਪੇਸ਼ ਕੀਤੀਆਂ ਗਈਆਂ। ਤਰਕਸ਼ੀਲ ਮੈਂਬਰਾਂ ਸਵਰਨਜੀਤ. ਪਵਨ ਕੁਮਾਰ ਪੱਪੂ ਅਤੇ ਰਾਮ ਲੁਭਾਇਆ ਵੱਲੋਂ ਵਿਸ਼ੇਸ਼ ਯੋਗਦਾਨ ਦਿੱਤਾ ਗਿਆ ।

ਹਰਿੰਦਰ ਪਾਲ ਸਕੱਤਰ

ਇਕਾਈ ਬਰਨਾਲਾ:

1: ਬਹੁਤ ਘੱਟ ਪਿੰਡਾਂ ਵਿੱਚ ਇਹ ਪਰੰਪਰਾ ਦੇਖਣ ਨੂੰ ਮਿਲਦੀ ਹੈ ਜਿਵੇਂ ਕਿ ਪਿੰਡ ਬੀਹਲਾ ਨੇੜੇ ਟੱਲੇਵਾਲ ਦੇ ਲੋਕਾਂ ਵੱਲੋਂ ਹਰ ਸਾਲ ਆਪਣੇ ਹੋਣਹਾਰ ਵਿਦਿਆਰਥੀਆਂ ਨੂੰ ਸਨਮਾਨਿਤ ਕੀਤਾ ਜਾਂਦਾ ਹੈ। ਜਿੰਨ੍ਹਾਂ ਵਿਦਿਆਰਥੀਆਂ ਨੇ ਪੜ੍ਹਾਈ ਦਾ ਖੇਤਰ, ਖੇਡਾਂ ਦੇ ਖੇਤਰ ਜਾਂ ਹੋਰ ਸਭਿਆਚਾਰਕ ਗਤੀਵਿਧੀਆਂ ਵਿੱਚ ਮੱਲਾਂ ਮਾਰੀਆਂ ਹੋਣ ਉਨ੍ਹਾਂ ਨੂੰ ਵਜ਼ੀਫੇ, ਇਨਾਮ ਅਤੇ ਮੋਮੈਂਟੋ ਵਗੈਰਾ ਦੇ ਕੇ ਉਤਸ਼ਾਹਿਤ ਕੀਤਾ ਜਾਂਦਾ ਹੈ। ਇਨਾਮ ਅਤੇ ਵਜੀਫੇ ਆਦਿ ਦੀ ਰਾਸ਼ੀ ਇਸ ਪਿੰਡ ਦੇ ਵਿਦੇਸ਼ਾਂ ਵਿਚ ਗਏ ਸੂਝਵਾਨਾਂ ਦੇ ਪ੍ਰੀਵਾਰਾਂ ਵੱਲੋਂ ਦਿੱਤੀ ਜਾਂਦੀ ਹੈ।

ਇਸ ਵਾਰ ਮਿਤੀ 27.2.2001 ਨੂੰ ਹੋਏ ਇੱਕ ਸਨਮਾਨ ਸਮਾਰੋਹ ਵਿੱਚ ਸਕੂਲ ਦੀ ਮੁੱਖ ਅਧਿਆਪਿਕਾ ਸ੍ਰੀਮਤੀ ਰਣਜੀਤ ਕੌਰ ਅਤੇ ਮੈਡਮ ਚਰਨਜੀਤ ਕੌਰ ਨੇ ਤਰਕਸ਼ੀਲ ਮੈਜਿਕ ਟ੍ਰਿਕਸ ਦਿਖਾਉਣ ਲਈ ਯੂਨਿਟ ਬਰਨਾਲਾ ਨੂੰ ਸੱਦਾ ਦਿੱਤਾ। ਯੂਨਿਟ ਵੱਲੋਂ ਸਕੱਤਰ ਮਹਿੰਦਰ ਸਿੰਘ.ਨਰਿੰਦਰ ਛੀਨੀਵਾਲੀਆ ਅਤੇ ਬਿੰਦਰ ਧਨੌਲਾ ਨੇ ਇਸ ਵਿੱਚ ਭਾਗ ਲਿਆ। ਸਕੱਤਰ ਮਹਿੰਦਰ ਸਿੰਘ ਨੇ ਆਪਣੀ ਤਕਰੀਰ ਵਿਚ ਪੰਚਾਇਤ. ਸਕੂਲ ਸਟਾਫ ਅਤੇ ਸੂਝਵਾਨ ਲੋਕਾਂ ਵੱਲੋਂ ਚਲਾਈ ਇਸ ਪਰੰਪਰਾ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਹੋਰਨਾਂ ਪਿੰਡਾਂ ਨੂੰ ਵੀ ਅਜਿਹੀਆਂ ਉਸਾਰੂ ਪਰੰਪਰਾਵਾਂ ਦੀ ਰੀਸ ਕਰਨੀ ਚਾਹੀਦੀ ਹੈ। ਵਿਦਿਆਰਥੀਆਂ ਨੂੰ ਤਰਕਸ਼ੀਲਤਾ ਅਤੇ ਇਸਦੇ ਉਦੇਸ਼ਾਂ ਬਾਰੇ ਦਸਦਿਆਂ ਵਿਗਿਆਨਕ ਦ੍ਰਿਸ਼ਟੀਕੋਣ ਦੇ ਵਿਕਾਸ ਲਈ ਪ੍ਰੇਰਨਾ ਦਿੱਤੀ ਗਈ। ਵਿਦਿਆਰਥੀਆਂ ਅਤੇ ਲੋਕਾਂ ਨੂੰ ਉਸਾਰੂ ਸਾਹਿਤ ਪੜ੍ਹਨ ਅਤੇ ਉਸਾਰੀ ਗੀਤ ਸੁਣਨ ਲਈ ਕਿਹਾ ਗਿਆ।

ਬਿੰਦਰ ਧਨੌਲਾ ਅਤੇ ਨਰਿੰਦਰ ਛੀਨੀਵਾਲੀਆ ਨੇ ਨਵੇਂ ਨਵੇਂ ਮੈਜਿਕ ਟਰਿੱਕ ਦਿਖਾਕੇ ਵਿਦਿਆਰਥੀਆਂ ਨੂੰ ਹੈਰਾਨ ਕਰ



ਦਿੱਤਾ। ਸੁਆਹ ਤੋਂ ਨੋਟ ਬਣਾਉਣੇ, ਜੀਭ ਵਿੱਚੋਂ ਲੋਹੇ ਦੇ ਤ੍ਰਿਸ਼ੂਲ ਨੂੰ ਪਾਰ ਕਰਨਾ ਅਤੇ ਆਦਮੀ ਨੂੰ ਹਵਾਈ ਜਹਾਜ਼ ਬਣਾਓਣ ਵਰਗੇ ਟਰਿੱਕ ਦੇਖਕੇ ਲੋਕ ਦੰਗ ਰਹਿ ਗਏ। ਮੁੱਖ ਅਧਿਆਪਕਾ ਵੱਲੋਂ ਸੁਸਾਇਟੀ ਦੇ ਪ੍ਰੋਗਰਾਮ ਦੀ ਸਰਾਹਨਾ ਕਰਦਿਆਂ ਕਿਹਾ ਗਿਆ ਕਿ ਹਰ ਸਾਲ ਅਸੀਂ ਇਸ ਸਮਾਰੋਹ ਤੇ ਅਜਿਹਾ ਪ੍ਰੋਗਰਾਮ ਦਿਆ ਕਰਾਂਗੇ। ਇਸ ਮੌਕੇ ਜਿੰਨੀਆਂ ਵੀ ਕਿਤਾਬਾਂ ਅਤੇ ਮੈਗਜ਼ੀਨ ਲੈਕੇ ਗਏ ਸੀ ਸਾਰੇ ਵਿਕ ਗਏ। ਅੰਤ ਵਿੱਚ ਸਕੱਤਰ ਮਹਿੰਦਰ ਸਿੰਘ ਨੇ, ਮੈਡਮ ਚਰਨਜੀਤ ਕੌਰ, ਮੁੱਖ ਅਧਿਆਪਿਕਾ ਰਣਜੀਤ ਕੌਰ ਅਤੇ ਪਿੰਡ ਦੇ ਪਤਵੰਤੇ ਸੱਜਣਾਂ, ਵਿਦਿਆਰਥੀਆਂ ਅਤੇ ਬੀਹਲਾ ਪਿੰਡ ਦੀ ਪੰਚਾਇਤ ਦਾ ਧੰਨਵਾਦ ਕੀਤਾ ਜਿੰਨ੍ਹਾਂ ਨੇ ਇਸ ਤਰਕਸ਼ੀਲ ਪ੍ਰੋਗਰਾਮ ਨੂੰ ਸਫਲ ਬਣਾਇਆ। ਪਰੋਗਰਾਮ ਦੇਖਕੇ ਜਾ ਰਿਹਾ ਇੱਕ ਬਜ਼ੁਰਗ ਦੂਜੇ ਨੂੰ ਕਹਿ ਰਿਹਾ ਸੀ, 'ਬਈ ਆਹ ਤਾਂ ਨਜ਼ਾਰਾ ਲਿਆਤਾ ਕਲੱਬ ਵਾਲੇ ਮੁੰਡਿਆਂ ਨੇ, ਅੱਗੇ ਤਾਂ ਐਂਵੇਂ ਪਾਠ-ਪੂਠ ਕਰਾਂਉਦੇ ਫਿਰਦੇ ਰਹਿੰਦੇ। ਐਹੇ ਜੀਆਂ ਵਧੀਆਂ ਗੱਲਾਂ ਤਾਂ ਕਦੇ ਨੀਂ ਕਿਸੇ ਨੇ ਦੱਸੀਆਂ ਸੀ' ।

2: ਗੁਰੂ ਰਵਿਦਾਸ ਕਲੱਬ, ਧਨੌਲਾ ਅਤੇ ਬਰਨਾਲਾ ਇਕਾਈ ਵੱਲੋਂ 8 ਫਰਵਰੀ 2001 ਨੂੰ ਧਨੌਲਾ ਵਿਖੇ ਗੁਰੂ ਰਵਿਦਾਸ ਜੀ ਦੇ ਜਨਮ ਦਿਹਾੜੇ'ਤੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਲੋਕ ਰੰਗ ਮੰਚ ਬਰਨਾਲਾ ਦੀ ਟੀਮ ਵੱਲੋਂ 'ਝਨਾਂ ਦੇ ਪਾਣੀ' ਅਤੇ '...ਤੇ ਦੇਵ ਪੁਰਸ਼ ਹਾਰ ਗਏ' ਨਾਟਕ, ਕੋਰੀਓਗਰਾਫੀ 'ਧੀ ਦੀ ਪੁਕਾਰ' ਦਾ ਮੰਚਨ ਕੀਤਾ ਗਿਆ। ਯੂਨਿਟ ਪ੍ਰਧਾਨ ਪ੍ਰੇਮ ਸਿੰਘ ਮਸਤਾਨਾ ਅਤੇ ਸੂਬਾ ਪ੍ਰੈਸ ਸਕਤਰ ਬਲਵਿੰਦਰ ਬਰਨਾਲਾ ਨੇ ਅੰਧ ਵਿਸ਼ਵਾਸ਼ਾਂ, ਪਿਛਾਂਹਖਿੱਚੂ ਰੀਤੀ ਰਿਵਾਜਾਂ, ਸਿੱਖਿਆ ਦੇ ਡਿੱਗਦੇ ਮਿਆਰ, ਵਿਸ਼ਵ ਵਪਾਰ ਸੰਗਠਨ ਦੇ ਦੂਰ ਪ੍ਰਭਾਵਾਂ ਬਾਰੇ ਤਕਰੀਰ ਕੀਤੀ। ਇਕਾਈ ਸਕੱਤਰ ਮਹਿੰਦਰ ਬਰਨਾਲਾ ਨੇ ਉਸਾਰੂ ਸਾਹਿਤ ਪੜ੍ਹਨ, ਉਸਾਰੂ ਗੀਤ ਅਤੇ ਲੋਕ ਪੱਖੀ ਸਭਿਆਚਾਰਕ ਪ੍ਰੋਗਰਾਮ ਕਰਵਾਓਣ ਲਈ ਕਿਹਾ। ਬਿੰਦਰ ਧਨੌਲਾ, ਸੁਖਦੇਵ ਸਿੰਘ ਅਤੇ ਨਰਿੰਦਰ ਛੀਨੀਵਾਲੀਆ ਨੇ ਮੈਜਿਕ ਟ੍ਰਿਕਸ ਦਿਖਾਏ। ਛਾਤੀ ਉਤੇ ਮਚਾਕ ਰੱਖਕੇ ਹਥੌੜੇ ਨਾਲ ਸੱਬਲ ਕੁੱਟਣਾ, ਗਰਮ ਸੰਗਲ ਠੰਢੇ ਕਰਨਾ ਅਤੇ ਇੱਕ ਨੌਜੁਆਨ ਨੂੰ ਹਵਾ ਵਿੱਚ ਉਡਾਓਣ ਵਰਗੇ ਕਰਤੱਵ ਦੇਖਕੇ ਲੋਕਾਂ ਨੇ ਮੂੰਹ ਵਿੱਚ ਉਂਗਲਾਂ ਪਾ ਲਈਆਂ।

-ਮਹਿੰਦਰ ਸਿੰਘ, ਸਕੱਤਰ

ਬਠਿੰਡਾ ਇਕਾਈ:

1: 13 ਜਨਵਰੀ ਦੇ ਇਤਿਹਾਸਕ ਮਾਘੀ ਮੇਲੇ ਤੇ ਪਿੰਡ ਜੱਸੀ ਬਾਗ ਵਾਲੀ ਵਿਖੇ ਲੋਕਾਂ ਦੇ ਵਿਸ਼ਾਲ ਇਕੱਠ ਵਿੱਚ ਸਟੇਜ ਲਾਈ। ਸਾਰਾ ਦਿਨ ਮੈਜ਼ਿਕ ਸ਼ੋਅ,ਬੁਲਾਰੇ ਤੇ ਪ੍ਰਦਰਸ਼ਨੀ ਰਾਹੀਂ ਵੱਡੀ ਗਿਣਤੀ ਲੋਕਾਂ ਨੂੰ ਵਿਗਿਆਨਕ ਚੇਤਨਾ ਮੁਹੱਈਆ ਕੀਤੀ।

ਪ੍ਰਬੰਧ: ਹੈਡਮਾਸਟਰ ਬਲਵੀਰ ਸਿੰਘ, ਮੀਤ ਪ੍ਰਧਾਨ ਅਤੇ ਉਨ੍ਹਾਂ ਦੇ ਹੋਣਹਾਰ ਸਪੁੱਤਰ।

ਮੈਜ਼ਿਕ: ਸ੍ਰੀ ਬਲਵਿੰਦਰ ਫੁੱਲੋ ਮਿੱਠੀ, ਵਿਜੈ ਕੁਮਾਰ ਬਠਿੰਡਾ।

ਬੁਲਾਰੇ: ਰਾਮ ਸਿੰਘ ਨਿਰਮਾਣ, ਚੁਘੇ ਕਲਾਂ, ਕੁਲਵੰਤ ਸਿੰਘ, ਬਲਵੀਰ ਸਿੰਘ।

ਪ੍ਰਦਰਸ਼ਨੀ ਤੇ ਸਾਹਿਤ ਸਟਾਲ: ਗੁਰਮੇਲ ਸਿੰਘ, ਕਰਮਜੀਤ।

2: 26 ਜਨਵਰੀ ਗਣਤੰਤਰ ਦਿਵਸ'ਤੇ:

ਸਥਾਨ: ਖੇਡ ਸਟੇਡੀਅਮ ਬਠਿੰਡਾ ਵਿਖੇ ਮੁੱਖ ਝਾਕੀਆਂ ਵਿੱਚ ਤਰਕਸ਼ੀਲ ਸੁਸਾਇਟੀ ਵੱਲੋਂ ਟਰੈਕਟਰ ਟਰਾਲੀ ਉਤੇ ਸਾਧਾਂ, ਚੇਲਿਆਂ, ਜੋਤਸ਼ੀਆਂ ਦੇ ਦੰਭ ਦਾ ਪਰਦਾਫਾਸ਼ ਕਰਦੀ ਪੋਸਟਰਾਂ, ਚਿੱਤਰਾਂ ਤੇ ਬੈਨਰਾਂ ਨਾਲ ਸ਼ਿੰਗਾਰੀ ਝਾਕੀ ਕੱਢੀ ਗਈ। ਜਿਸ ਵਿੱਚ ਉਕਤ ਦੇਵ ਪੁਰਸ਼ਾਂ ਦੇ ਰੂਪ'ਚ ਸਾਧ, ਚੇਲੇ ਅਤੇ ਜੋਤਸ਼ੀ ਬਿਠਾਕੇ ਦਰਸਾਇਆ ਗਿਆ ਸੀ ਕਿ 'ਇਨ੍ਹਾਂ ਤੋਂ ਬਚੋ'। ਝਾਕੀ ਗਣਤੰਤਰ ਦਿਵਸ ਦੇ ਸਟੇਡੀਅਮ ਤੋਂ ਇਲਾਵਾ ਸ਼ਹਿਰ ਦੇ ਬਾਜ਼ਾਰ ਵਿਚੋਂ ਦੀ ਵੀ ਕੱਢੀ।

ਮੈਜਿਕ: ਮਾ:ਬਲਵੀਰ ਸਿੰਘ, ਕੇਵਲ ਜੀਦਾ, ਬਲਦੇਵ ਬਠਿੰਡਾ।

ਬੁਲਾਰੇ ਤੇ ਵਿਸ਼ੇਸ਼ ਸਹਿਯੋਗ: ਇਕਾਈ ਭੁੱਚੋ ਮੰਡੀ ਤੋਂ ਗੁਰਸੇਵਕ ਸੇਕੀ, ਰਾਮਪੁਰਾ ਤੋਂ ਜੰਟਾ ਸਿੰਘ ਗਿੱਲ ਕਲਾਂ।

3: 23ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਤਰਕਸ਼ੀਲ ਮੇਲਾ ਸ਼ਹੀਦ ਭਗਤ ਸਿੰਘ ਯੁਵਕ ਭਲਾਈ ਕਲੱਬ , ਚੁੱਘੇ ਕਲਾਂ, ਵੱਲੋਂ ਸੁਸਾਇਟੀ ਦੇ ਸਹਿਯੋਗ ਨਾਲ 4 ਮਾਰਚ ਨੂੰ ਕੀਤਾ ਗਿਆ ।

ਨਾਟਕ: ਲੋਕ ਕਲਾ ਮੰਚ, ਮਾਨਸਾ, ਵੱਲੋਂ ਸ੍ਰੀ ਅਜਮੇਰ ਔਲਖ ਦੀ ਨਿਰਦੇਸ਼ਨਾ ਹੇਠ ਖੇਡੇ ਗਏ।

ਕੋਰੀਓਗ੍ਰਾਫੀ, ਮੈਜਿਕ ਸ਼ੋਅ 'ਤੇ ਗੀਤ, ਸੰਗੀਤ ਮੰਡਲੀ ਜੀਦਾ ਵੱਲੋਂ ਹੋਇਆ 'ਤੇ ਪ੍ਰਦਰਸ਼ਨੀਆਂ 'ਤੇ ਸਟਾਲਾਂ ਵੀ ਲਾਈਆਂ ਗਈਆਂ। ।

4: ਸ਼ਹੀਦ ਭਗਤ ਸਿੰਘ ਯਾਦਗਾਰੀ ਮੇਲਾ:

ਪ੍ਰਬੰਧਕ :ਯੂਨਾਈਟਡ ਵੈਲਫੇਅਰ ਸੁਸਾਇਟੀ, ਬਠਿੰਡਾ।

ਸਥਾਨ: ਪਰਸ ਰਾਮ ਨਗਰ, ਬਠਿੰਡਾ:

ਨਾਟਕ:ਯੁਵਕ ਭਲਾਈ ਕਲੱਬ, ਕੋਟਬਖਤੂ ਵੱਲੋਂ 'ਲੋਹੇ ਦਾ ਪੁੱਤ'

ਕੋਰੀਓਗ੍ਰਾਫੀ: ਛੱਡਦੇ ਸ਼ਰਾਬ ਮਾਹੀਆ, ਧੀ ਦੀ ਪੁਕਾਰ

ਮੈਜਿਕ ਸ਼ੋਅ: ਕੁਲਵੰਤ ਸਿੰਘ, ਬਲਰਾਜ

ਪ੍ਰਦਰਸ਼ਨੀ: ਡਾ:ਕੇਵਲ ਜੀਦਾ।

ਬੁਲਾਰੇ: ਡਾ:ਜਗਜੀਤ ਸਿੰਘ।

5: ਤਰਕਸ਼ੀਲ ਪ੍ਰੋਗਰਾਮ ਰਣਜੀਤਗੜ੍ਹ ਸਰਦੂਲਗੜ੍ਹ:

ਮੈਜਿਕ ਟੀਮ: ਕੁਲਵੰਤ ਸਿਘ, ਮਾ:ਬਲਵੀਰ ਸਿੰਘ।

ਪ੍ਰਦਰਸ਼ਨੀ: ਡਾ:ਕੇਵਲ ਜੀਦਾ, ਬਖਸ਼ੀਸ਼ ਸਿੰਘ।

ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ,ਪ੍ਰੈਸ ਸਕੱਤਰ ਬਠਿੰਡਾ।

(ਬਾਕੀ ਸਫਾ 43 ਤੇ)

## ਤੁਹਾਡੇ ਹੁੰਗਾਰੇ ..........

ਜਨਵਰੀ= ਫਰਵਰੀ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ। ਗੁਰਜਿੰਦਰ ਸਿੰਘ ਡੋਹਕ ਦਾ ਲੇਖ 'ਜਵਾਲਾ ਜੀ ਵਿਖੇ ਜੋਤਾਂ ਤੇ ਉਬਲਦੇ ਪਾਣੀ ਦੀ ਅਸਲੀਅਤ' ਅਨੇਕਾਂ ਸ਼ੰਕਾਵਾਂ ਦੂਰ ਕਰਨ ਵਾਲਾ ਸੀ। ਕਹਾਣੀ 'ਲੋਹੜੀ' ਦਾ ਥੀਮ ਬਹੁਤ ਚੰਗਾ ਸੀ। ਮੈਗਜ਼ੀਨ ਵਿਚ ਅਜਿਹੀਆਂ ਰਚਨਾਵਾਂ ਨੂੰ ਬਕਾਇਦਾ ਥਾਂ ਦਿਆ ਕਰੋ। 'ਮਨੁੱਖ ਦੀ ਮਾਨਸਿਕ ਸ਼ਾਂਤੀ ਦੀ ਤਲਾਸ਼' ਤੇ ਕੇਸ ਰਿਪੋਰਟ ਟੈਲੀਫੋਨ ਕਰਨ ਵਾਲਾ ਪ੍ਰੇਤ ਚੰਗਾ ਪ੍ਰਭਾਵ ਛੱਡਦੀਆਂ ਸਨ । ਯੁੱਗ ਕਵੀ ਅਵਤਾਰ ਪਾਸ਼ ਦੀ ਲਿਖਤ 'ਰਾਮ ਰਾਜ ਵੱਲ ਵਾਪਸੀ' ਬਹੁਤ ਪਸੰਦ ਆਈ। ...ਗੀਤੂ, ਅਬੋਹਰ ਰੋਡ, ਮੁਕਤਸਰ

ਇਸ ਅੰਕ ਵਿਚ ਸਰਗਰਮੀਆਂ ਦੇ ਨਾਲ= ਨਾਲ ਬਹੁਤ ਚੰਗੇ ਲੇਖ ਪੜ੍ਹਨ ਨੂੰ ਮਿਲੇ। ਹਰਭਜਨ ਹਲਵਾਰਵੀ ਨਾਲ ਮੁਲਾਕਾਤ ਮੈਗਜੀਨ ਦੀ ਇਕ ਪ੍ਰਾਪਤੀ ਹੈ। ਮੈਗਜੀਨ ਛਪਾਈ ਤੇ ਦਿੱਖ ਵਜੋਂ ਵਧੀਆ ਪ੍ਰਭਾਵ ਛੱਡਦਾ ਹੈ। ਅਸੀਂ ਕੁਰੂਕਸ਼ੇਤਰ ਅਤੇ ਅੰਬਾਲਾ ਖੇਤਰ ਵਿੱਚ ਤਰਕਸ਼ੀਲ ਸੋਚ ਦੇ ਪ੍ਰਚਾਰ ਲਈ ਯਤਨਸ਼ੀਲ ਹਾਂ।
...ਸੁਖਦੇਵ, ਪੰਜਾਬੀ ਟੀਚਰ, ਮਿਡਲ ਸਕੂਲ, ਗੋਲਾ ਅੰਬਾਲਾ

ਨਵੀਂ ਸਦੀ ਦਾ ਪਹਿਲਾ ਅੰਕ ਹਰ ਪੱਖ ਤੋਂ ਮੁਕੰਮਲ ਜਾਪਿਆ। ਸੰਪਾਦਕੀ ਵਿਚਲਾ ਸੰਦੇਸ਼ ਸਾਨੂੰ ਨਵੀਆਂ ਰਾਹਾਂ 'ਤੇ ਤੁਰਨ ਦਾ ਸੱਦਾ ਦਿੰਦਾ ਸ਼ੀ। ਹਰਭਜਨ ਹਲਵਾਰਵੀ ਨਾਲ ਮੁਲਾਕਾਤ, ਕਹਾਣੀ ਲੋਹੜੀ ਸਲਾਹੁਣਯੋਗ ਰਚਨਾਵਾਂ ਸਨ। ਤਰਕਸ਼ੀਲ ਪੈੜਾਂ ਤੇ 'ਤਰਕ ਤੇ ਪਾਖੰਡ ਦੇ ਆਹਮੋ ਸਾਹਮਣੇ ਹੋਣ'ਤੇ' ਕਾਲਮ ਪ੍ਰਭਾਵਸ਼ਾਲੀ ਹਨ। ਡਾ:ਸੁਭਾਸ਼ ਪਰਿਹਾਰ ਨੇ ਆਪਣੇ ਲੇਖ ਵਿਚ ਰਾਜੇ ਮਹਾਰਾਜਿਆਂ ਸਬੰਧੀ ਮਹੱਤਵਪੂਰਨ ਨੁਕਤੇ ਉਠਾਏ ਹਨ। ਰੈਗੂਲਰ ਕਾਲਮ ਜਾਰੀ ਰਹਿਣੇ ਚਾਹੀਦੇ ਹਨ। ...ਗੁਰਬਚਨ,ਸਾਹਨੇਵਾਲ ਲੁਧਿਆਣਾ

ਜਨਵਰੀ ਫਰਵਰੀ ਅੰਕ ਵਿਚ ਹਲਵਾਰਵੀ ਜੀ ਨਾਲ ਮੁਲਾਕਾਤ, ਜਵਾਲਾ ਜੀ ਦੀਆਂ ਜੋਤਾਂ ਦੀ ਅਸਲੀਅਤ, ਦਹਿਸ਼ਤ ਦੇ ਦਿਨਾਂ ਵਿਚ, ਵਿਦੇਸ਼ੀ ਬਾਬਿਆਂ ਦੇ ਕਾਰੇ, ਟੈਲੀਫੋਨ ਕਰਨ ਵਾਲਾ ਪ੍ਰੇਤ ਆਦਿ ਰਚਨਾਵਾਂ ਇਕ ਤੋ ਵਧਕੇ ਪ੍ਰਭਾਵਸ਼ਾਲੀ ਸਨ। ਚੰਗੇ ਵਿਚਾਰਾਂ ਦੇ ਪਾਸਾਰ ਲਈ ਤੁਹਾਡੇ ਵੱਲੋਂ ਕੀਤੀ ਜਾ ਰਹੀ ਜੱਦੋ-ਜਹਿਦ ਅਮਰ ਸ਼ਹੀਦਾਂ ਦੇ ਸੁਪਨਿਆਂ ਵਾਲਾ ਨਵਾਂ ਨਰੋਆ ਸਮਾਜ ਉਸਾਰਨ ਲਈ ਚੰਗਾ ਯਤਨ ਹੈ। ਤੁਹਾਡੀ ਇਸ ਸੋਚ ਤੇ ਸਿਦਕ ਨੂੰ ਸਲਾਮ ਭੇਜਦੇ ਹਾਂ ।
ਨਿਰਮਲ,ਜਸਵੀਰ,ਗੁਰਪ੍ਰੀਤ ਤੇ ਸਿਮਰਜੀਤ ਢੀਂਡਸਾ, ਲਹਿਰਾਗਾਗਾ

ਨਵੇਂ ਸਾਲ ਦਾ ਅੰਕ ਪੜ੍ਹਕੇ ਮਹੱਤਵਪੂਰਨ ਜਾਣਕਾਰੀ ਮਿਲੀ। ਹਰਭਜਨ ਹਲਵਾਰਵੀ ਨਾਲ ਮੁਲਾਕਾਤ ਬਹੁਤ ਪਸੰਦ ਆਈ। ਕਹਾਣੀ ਲੋਹੜੀ, ਵਿਦੇਸ਼ੀ ਬਾਬਿਆਂ ਦੇ ਕਾਰੇ, ਕੇਸ ਰਿਪੋਰਟ ਤੇ ਜਵਾਲਾ ਜੀ ਬਾਰੇ ਲੇਖ ਬਹੁਤ ਪਸੰਦ ਆਏ। 'ਕੁਕਰੀ ਅਜੇ ਜਾਰੀ ਹੈ' ਪੜ੍ਹਕੇ ਸਮਾਜ ਦੀਆਂ ਘਟੀਆਂ ਪਿਰਤਾਂ ਬਾਰੇ ਪਤਾ ਲੱਗਾ। ਸਮੁੱਚਾ ਮੈਟਰ ਹੀ ਪ੍ਰਭਾਵਸ਼ਾਲੀ ਸੀ। ਮੈਗਜ਼ੀਨ ਮਾਸਿਕ ਹੋ ਸਕੇ ਤਾਂ ਚੰਗਾ ਹੈ ।...ਚਮਕੌਰ ਸਿੰਘ ਹੇਰਾਂ,ਹੇਰਾਂ ਲੁਧਿਆਣਾ
ਮਲਕੀਤ ਸਿੰਘ ਲਾਈਨਮੈਨ,ਮੌੜ ਬਠਿੰਡਾ

ਜਨਵਰੀ ਫਰਵਰੀ ਅੰਕ ਦਾ ਸਾਰਾ ਮੈਟਰ ਹੀ ਪ੍ਰਭਾਵਸ਼ਾਲੀ ਸੀ। ਕਹਾਣੀ ਲੋਹੜੀ, ਪਾਸ਼ ਦੀ ਲਿਖਤ ਰਾਮ ਰਾਜ ਵੱਲ ਵਾਪਸੀ ਤੇ ਦਹਿਸ਼ਤ ਦੇ ਦਿਨਾਂ ਵਿਚ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ। ਬੱਚਿਆਂ ਲਈ ਇਕ ਕਾਲਮ ਸ਼ੁਰੂ ਕਰ ਸਕੋ ਤਾਂ ਬਹੁਤ ਚੰਗਾ ਹੋਵੇਗਾ।
ਅੰਕੁਰ, ਸਰਵਹਿਤਕਾਰੀ ਸਕੂਲ, ਸੰਗਰੂਰ ਸੁਖਦੀਵ ਕੌਰ, ਮਲੋਟ

ਇਸ ਅੰਕ ਵਿਚ ਗੁਰਚਰਨ ਕੌਰ ਦੀ ਕਹਾਣੀ ਲੋਹੜੀ ਲਾਜਵਾਬ ਸੀ। ਪਾਸ਼ ਦਾ ਲੇਖ 'ਰਾਮ ਰਾਜ ਵੱਲ ਵਾਪਸੀ' ਬਹੁਤ ਚੰਗਾ ਲੱਗਾ। ਵਤਨੋਂ ਪਾਰ ਦੀ ਰਿਪੋਰਟ ਤੇ ਸੰਦੀਪ ਕੌਰ ਅਜਾਦ ਦਾ ਲੇਖ 'ਧਰਮ ਤੇ ਵਿਗਿਆਨ' ਪਸੰਦ ਆਏ। ਹਲਵਾਰਵੀ ਜੀ ਨਾਲ ਮੁਲਾਕਾਤ ਮਨ ਨੂੰ ਭਾ ਗਈ ।
.....ਕੁਲਦੀਪ ਕਰਮਗੜ੍ਹ, ਕਰਮਗੜ ਢਾਣੀ ਜਗਦੀਸ਼, ਭਾਗੀਵਾਂਦਰ

ਜਨਵਰੀ ਫਰਵਰੀ ਅੰਕ ਵਿਚ ਡਾ:ਸੁਭਾਸ਼ ਪਰਿਹਾਰ ਦਾ ਲੇਖ ਰਾਜੇ ਮਹਾਰਾਜਿਆਂ ਸਬੰਧੀ ਧਾਰਨਾਵਾਂ ਦੀ ਅਸਲੀਅਤ ਦਰਸਾਉਂਦਾ ਸੀ। ਗੁਰਜਿੰਦਰ ਡੋਹਕ ਦਾ ਆਰਟੀਕਲ ਕਈ ਭਰਮ, ਭੁਲੇਖਿਆਂ ਨੂੰ ਦੂਰ ਕਰ ਗਿਆ। ਡਾ. ਹਰਚੰਦ ਸਿੰਘ ਸਰਹਿੰਦੀ ਤੇ ਦਲਬੀਰ ਸਿੰਘ ਦੇ ਲੇਖ ਵੀ ਛਾਪਿਆ ਕਰੋ ।
......ਸਤਵਿੰਦਰ, ਗੁਰਪ੍ਰੀਤ, ਸਿਮਨਪ੍ਰੀਤ ਤੇ ਸੰਗੀਤਾ
10 +1 ਆਰਟਸ, ਸ.ਕ.ਸ.ਸ.ਸਕੂਲ,ਸਰਦੂਲਗੜ੍ਹ

ਇਹ ਅੰਕ ਵਡਮੁੱਲੀ ਜਾਣਕਾਰੀ ਨਾਲ ਭਰਪੂਰ ਸੀ। ਸਾਰਾ ਮੈਟਰ ਹੀ ਗਿਆਨ ਵਰਧਕ ਤੇ ਪ੍ਰਭਾਵਸ਼ਾਲੀ ਸੀ। ਸਾਰੇ ਪਾਠਕਾਂ ਨੂੰ ਤਰਕਸ਼ੀਲਤਾ ਦੇ ਗਿਆਨ ਦਾ ਚਾਨਣ ਫੈਲਾ ਰਹੇ ਮੈਗਜ਼ੀਨ ਦੇ ਹੋਰ ਵਧੇਰੇ ਪਾਠਕ ਬਣਾਉਣ ਦੀ ਲੋੜ ਹੈ। ਨਵੇਂ ਸਾਲ ਤੇ ਬਠਿੰਡਾ ਜ਼ੋਨ ਵਲੋਂ ਸ਼ਹੀਦ ਭਗਤ ਸਿੰਘ ਦਾ ਸ਼ਾਨਦਾਰ ਕੈਲੰਡਰ ਛਾਪਣ ਲਈ ਤੁਸੀਂ ਵਧਾਈ ਦੇ ਪਾਤਰ ਹੋ ।
......ਮਾਸਟਰ ਜਗਦੀਸ਼ ਸਿੰਘ,ਸਿੰਘਪੁਰਾ ਸਿਰਸਾ।

ਤਰਕਸ਼ੀਲ ਦਾ ਮਾਰਚ ਅਪ੍ਰੈਲ 2001,ਅੰਕ ਪੜ੍ਹਿਆ । ਡਾ.ਸੁੱਚਾ ਸਿੰਘ ਗਿੱਲ ਦੀ ਮੁਲਾਕਾਤ ਨੇ ਬਹੁਤ ਸਾਰੇ ਪ੍ਰਸ਼ਨਾਂ ਦਾ ਹੱਲ ਕੀਤਾ ਹੈ ਤੇ ਜਾਂ ਫਿਰ ਉਹਨਾਂ ਨੂੰ ਹੱਲ ਕਰਨ ਦੇ ਰਾਹ ਦੱਸੇ ਹਨ। ਸਮੁੱਚੀ ਮੁਲਾਕਾਤ ਪਰਚੇ ਦੀ ਪ੍ਰਾਪਤੀ ਕਹੀ ਜਾ ਸਕਦੀ ਹੈ। ਪਰਚੇ ਦੀ ਮੁਢਲੀ ਦਿੱਖ ਤੇ ਤੁਹਾਡਾ ਸਿਰੜ ਤਾਂ ਆਪਣੇ ਆਪ ਵਿਚ ਇਕ ਮਿਸਾਲ ਹੈ। ਪਰੂਫ ਰੀਡਿੰਗ ਦੀਆਂ ਗਲਤੀਆਂ ਦਿੱਖ ਨੂੰ ਘਟਾਉਂਦੀਆਂ ਹਨ ਜਿਹਨਾਂ ਨਾਲ ਸ਼ਬਦਾਂ ਦੇ ਅਰਥ ਹੀ ਅਨਰਥ ਹੋ ਜਾਂਦੇ ਹਨ। ਮੈਗਜ਼ੀਨ ਵਿਚ ਵਿਗਿਆਨਕ ਸਮੱਗਰੀ ਉੱਚ ਪਾਏ ਦੀ ਹੁੰਦੀ ਹੈ।
ਬੁਧ ਸਿੰਘ ਨੀਲੋਂ,ਪੰਜਾਬੀ ਭਵਨ, ਲੁਧਿਆਣਾ।

ਮੈਂ ਮੈਗਜ਼ੀਨ ਦਾ ਪਿਛਲੇ ਦੋ ਕੁ ਸਾਲਾਂ ਤੋਂ ਇਕ ਵਿਦਿਆਰਥੀ ਦੇ ਤੌਰ 'ਤੇ ਅਧਿਐਨ ਕਰ ਰਿਹਾ ਹਾਂ। ਮੈਨੂੰ ਇਸ ਵਿਚੋਂ ਉਹ ਸਭ ਕੁੱਝ ਹਾਸਲ ਹੋ ਰਿਹਾ ਹੈ ਜੋ ਇੱਕ ਵਿਦਿਆਰਥੀ ਨੂੰ ਗਿਆਨ ਵਧਾਊ ਮੈਗਜ਼ੀਨ ਵਿਚੋਂ ਮਿਲਣਾ ਚਾਹੀਦਾ ਹੈ। ਪ੍ਰੋ.ਸ਼ੁਭਪ੍ਰੇਮ ਜੀ ਦੀ ਪ੍ਰਸਥਿਤੀ ਵਿਗਿਆਨ ਬਾਰੇ ਛਪ ਰਹੀ ਲੇਖ ਲੜੀ ਕਾਬਲੇ ਤਾਰੀਫ ਹੈ। ਅਜਿਹੇ ਲੇਖ ਛਾਪਣ ਲਈ ਅਦਾਰਾ ਵਧਾਈ ਦਾ ਪਾਤਰ ਹੈ। ਮੈਗਜ਼ੀਨ ਮਹੀਨਾਵਾਰ ਕਰ ਦਿਓ ਤਾਂ ਬਹੁਤ ਹੀ ਚੰਗਾ ਹੋਵੇਗਾ ।
ਜਸਵੀਰ ਸਿੱਧੂ, ਚੱਕ ਬਖਤੂ, ਬਠਿੰਡਾ।



ਪਿਛਲੇਂ ਲੰਬੇ ਸਮੇਂ ਤੋਂ ਲਗਾਤਾਰ ਮੈਗਜ਼ੀਨ ਪੜ੍ਹਦਿਆਂ ਐਂਤਕੀਂ ਮਾਰਚ-ਅਪ੍ਰੈਲ ਦਾ ਅੰਕ ਪੜ੍ਹਕੇ ਪੱਤਰ ਲਿਖੇ ਬਿਨਾਂ ਨਹੀਂ ਰਹਿ ਸਕਿਆ। ਡਾ.ਸੁੱਚਾ ਸਿੰਘ ਗਿੱਲ ਨਾਲ ਮੁਲਾਕਾਤ ਤੇ ਗੋਰਕੀ ਦੀ ਕਹਾਣੀ 'ਪਰਚਾਰਕ' ਉੱਚ ਕੋਟੀ ਦਾ ਮੈਟਰ ਸੀ। ਪ੍ਰਸਿੱਧ ਭੌਤਿਕ ਵਿਗਿਆਨੀ 'ਸਟੀਫਨ ਹਾਕਿਨ' ਬਾਰੇ ਜਾਣਕਾਰੀ ਮੈਗਜ਼ੀਨ ਦਾ ਸਿਖਰ ਹੈ। ਅਜਿਹੀਆਂ ਰਚਨਾਵਾਂ ਪਾਠਕਾਂ ਤੱਕ ਪਹੁੰਚਾਉਣ ਲਈ ਸੰਪਾਦਕੀ ਬੋਰਡ ਵਧਾਈ ਦਾ ਪਾਤਰ ਹੈ।
ਮੁਕੰਦ ਕਮਲ, ਬਾਘਾ ਪੁਰਾਣਾ, ਮੋਗਾ।

ਮਾਰਚ-ਅਪ੍ਰੈਲ ਅੰਕ ਪੜ੍ਹਿਆ। ਵੈਸੇ ਤਾਂ ਸਾਰੀ ਸਮੱਗਰੀ ਹੀ ਜਾਣਕਾਰੀ ਭਰਪੂਰ ਸੀ ਪਰ ਡਾ. ਸੁੱਚਾ ਸਿੰਘ ਗਿੱਲ ਨਾਲ ਮੁਲਾਕਾਤ ਤੇ ਡਾ. ਹਰਦੇਵ ਸਿੰਘ ਵਿਰਕ ਦਾ ਲੇਖ 'ਭੁਚਾਲ ਤੇ ਅਗੇਤ ਸੂਚਨਾ' ਵਿਸ਼ੇਸ਼ ਆਕਰਸ਼ਣ ਸਨ। ਲੰਗੜੀ ਗਲੋਬਲਾਈਜੇਸ਼ਨ ਤੇ ਖੱਬੀ ਲਹਿਰ ਦੀ ਪੜਚੋਲ ਬਾਰੇ ਉਨ੍ਹਾਂ ਦੇ ਵਿਚਾਰ ਬਹੁਤ ਉਸਾਰੂ ਹਨ। ਪਰੂਫ ਰੀਡਿੰਗ ਦੀਆਂ ਗਲਤੀਆਂ ਤੇ ਮੈਗਜ਼ੀਨ ਵਿਚ ਛੱਡਿਆ ਗਿਆ ਖਾਲੀ ਸਪੇਸ ਬਹੁਤ ਹੀ ਰੜਕੇ। ਕੁਲਵਿੰਦਰ, ਇਕਾਈ ਜਲੰਧਰ।

ਇਸ ਅੰਕ ਦਾ ਮੁੱਖ ਪੰਨਾ ਚੰਗਾ ਦਿੱਖ ਵਾਲਾ ਸੀ। 23 ਮਾਰਚ ਦਾ ਗੀਤ, ਡਾ. ਕਾਵੂਰ ਬਾਰੇ ਜਾਣਕਾਰੀ, ਅਲਰਜੀ ਸਬੰਧੀ ਰਚਨਾਵਾਂ ਪਸੰਦ ਆਈਆਂ। ਜਦੋਂ ਤਾਰਾ ਮਰ ਜਾਂਦਾ ਹੈ ਤੇ ਭੁਚਾਲਾਂ ਬਾਰੇ ਲੇਖ ਪੜ੍ਹਕੇ ਨਵੀਂ ਜਾਣਕਾਰੀ ਮਿਲੀ। ਔਰਤ ਦਿਵਸ ਤੇ ਜਸਪਾਲ ਜੱਸੀ ਜੀ ਦੀ ਲਿਖਤ 'ਧਰਮ ਤੇ ਔਰਤਾਂ' ਪੜ੍ਹਕੇ ਮਨ ਪਸੀਜ ਗਿਆ। ਚੰਨਣ ਵਾਂਦਰ ਦੀ ਕੇਸ ਰਿਪੋਰਟ ਤੇ ਕਹਾਣੀ ਪਰਚਾਰਕ ਵੀ ਚੰਗੀਆਂ ਰਚਨਾਵਾਂ ਵਿੱਚੋਂ ਸਨ ।
ਰਾਜਨ ਲੱਖਿਆਲਵੀ, ਅਬੋਹਰ ਰੋਡ, ਮੁਕਤਸਰ।

ਮਾਰਚ-ਅਪ੍ਰੈਲ ਦਾ ਅੰਕ ਸਲਾਹੁਣਯੋਗ ਸੀ। ਮੁਲਾਕਾਤ, ਡਾ. ਕਾਵੂਰ ਸਬੰਧੀ ਜਾਣਕਾਰੀ, ਕਹਾਣੀ ਪ੍ਰਚਾਰਕ, ਖੋਜ ਖਬਰ, ਬੱਚਿਆਂ ਦਾ ਕੋਨਾ ਤੇ ਕੇਸ ਰਿਪੋਰਟ ਬਹੁਤ ਪਸੰਦ ਆਏ। ਕਾਲਮ 'ਪਿੰਡ ਦੀ ਸੱਥ' ਚੋਂ' ਚੰਗਾ ਚੱਲਰਿਹਾ ਹੈ।
ਲਖਵੀਰ ਕੌਰ, ਭਾਈਰੂਪਾ, ਬਠਿੰਡਾ।

ਇਸ ਅੰਕ ਵਿੱਚ ਡਾ: ਸੁੱਚਾ ਸਿੰਘ ਗਿੱਲ ਨਾਲ ਮੁਲਾਕਾਤ ਉੱਚ ਪਾਏ ਦੀ ਰਹੀ। ਤਾਰਾ ਵਿਗਿਆਨ ਤੇ ਭੁਚਾਲਾਂ ਬਾਰੇ ਜਾਣਕਾਰੀ ਠੋਸ ਤੇ ਗਿਆਨ ਭਰਪੂਰ ਸੀ। ਪਿੰਡ ਦੀ ਸੱਥ 'ਚੋਂ, ਟੀ. ਵੀ. ਤੇ ਅੰਧ ਵਿਸ਼ਵਾਸ਼ ਵੀ ਚੰਗੀਆਂ ਰਚਨਾਵਾਂ ਸਨ। ਮੈਗਜ਼ੀਨ ਮਾਸਿਕ ਹੋ ਸਕੇ ਤਾਂ ਚੰਗਾ ਹੈ।
ਪਰਮਿੰਦਰ ਸਿੰਘ, ਮਾਂਡਵੀ, ਸੰਗਰੂਰ।
ਹਰਟਹਿਲ ਸਿੰਘ ਮੀਤ, ਧੌਲ ਖੁਰਦ, ਲੁਧਿਆਣਾ।

ਮਾਰਚ-. ਅਪ੍ਰੈਲ ਦਾ ਤਰਕਸ਼ੀਲ ਮੈਗਜ਼ੀਨ ਬਹੁਤ ਪਸ਼ੰਦ ਆਇਆ। ਸੰਪਾਦਕੀ, ਮੁਲਾਕਾਤ ਤੇ ਗੋਰਕੀ ਦੀ ਕਹਾਣੀ ਪੜ੍ਹਕੇ ਬਹੁਤ ਆਨੰਦ ਆਇਆ। ਟੀ.ਵੀ. ਤੋ ਪ੍ਰਚਾਰੇ ਜਾ ਰਹੇ ਅੰਧ ਵਿਸ਼ਵਾਸ਼ ਬਾਰੇ ਰਾਮ ਸਿੰਘ ਨਿਰਮਾਣ ਦੀ ਰਚਨਾ ਸਲਾਹੁਣਯੋਗ ਸੀ। ਮੈਗਜ਼ੀਨ ਦੇ ਅਣਥੱਕ ਕਾਮਿਆਂ ਨੂੰ ਸਲਾਮ ਭੇਜਦੇ ਹਾਂ।
ਕੁਲਵਿੰਦਰ ਰਾਣਾ, ਗੋਬਿੰਦਪੁਰਾ, ਪਟਿਆਲਾ।
ਅੰਮ੍ਰਿਤਾ ਸਿੰਘ ਰੰਧਾਵਾ,ਮੇਵਾ ਸਿੰਘ ਰੰਧਾਵਾ,
ਮੰਡੀ ਕਲਾਂ, ਬਠਿੰਡਾ।

ਇਸ ਅੰਕ ਵਿਚ ਮੁਲਾਕਾਤ ਡਾ. ਸੁੱਚਾ ਸਿੰਘ, ਸਿਹਤ ਵਿਗਿਆਨ ਦਾ ਅਲਰਜੀ ਬਾਰੇ ਲੇਖ, ਸਟੀਫਨ ਹਾਕਿੰਗ ਦੀ ਜੀਵਨੀ, ਜਦੋਂ ਤਾਰਾ ਮਰ ਜਾਂਦਾ ਹੈ, ਧਰਮ ਤੇ ਔਰਤਾਂ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ। ਭੁਚਾਲਾਂ ਬਾਰੇ ਜਾਣਕਾਰੀ ਬਹੁਤ ਗਿਆਨ ਵਰਧਕ ਸੀ।
ਰਣਜੀਤ ,ਸੁਖਵਿੰਦਰ,ਜਸਵੀਰ ਜੱਸਾ, ਝੁਨੇਰ, ਸੰਗਰੂਰ।
ਰਾਮ ਭੱਟੀ, ਜਸਪਾਲ ਭੱਟੀ, ਅਕਾਸ਼ਦੀਪ ਪ੍ਰੀਤ, ਸਤਪਾਲ
ਗਿਲਜੇਵਾਲਾ, ਮੁਕਤਸਰ।

(ਸਫਾ45ਦੀ ਬਾਕੀ)

ਉਜਾਗਰ: ਜੇ ਐ ਗੱਲ ਤਾਂ ਲੋਕ ਫਿਰ ਅੰਨ੍ਹੇ ਆ, ਨਾ ਪਾਉਣ ਵੋਟਾਂ। ਆਪਣੇ ਲੋਕ ਈ ਛਿੱਤਰਾਂ ਦੇ ਲੈਕ ਐ

ਧਰਮਾਂ: ਬਈ ਦੱਸੋ ਲੋਕ ਕਿੱਧਰ ਜਾਣ। ਮੰਨ ਲਓ ਵੋਟਾਂ'ਚ ਦੋ ਲੁੱਚੇ-ਲੰਡੇ ਆਦਮੀ ਵੜ ਜਾਣ, ਹੁਣ ਇਕ ਨੇ ਤਾਂ ਚੁਣਿਆ ਈ ਜਾਣਾ। ਹੁਣ ਐਹੋ ਜਿਹੇ ਮਾੜੇ ਬੰਦੇ ਜਿਤਾਕੇ ਕੀ ਚੰਗੇ ਦੀ ਆਸ ਰੱਖ ਸਕਦੇ ਆਂ। ਮੈਨੂੰ ਤਾਂ ਨੀਂ ਲਗਦਾ ਬਈ ਉਹ ਲੋਕਾਂ ਦਾ ਭਲਾ ਸੋਚੂ। ਉਹ ਤਾਂ ਫੇਰ ਤੇਰੇ ਬਾਦਲ ਆਂਡੂੰ ਆਵਦਾ ਘਰ ਈ ਭਰੂ।

ਉਜਾਗਰ: ਮੋੜ-ਘੋੜ ਕੇ ਗੱਲ ਮੇਰੇ 'ਤੇ ਲੈ ਆਉਨਾਂ ਪਤੰਦਰਾ।

ਸੁਰਜੀਤ: ਗੱਲ ਮੈਂਬਰਾ ਤੇਰੇ ਤੇ ਤਾਂ ਆਂਉਂਦੀ ਐ ਬਈ ਤੂੰ 'ਕਾਲੀਆਂ ਦਾ ਖੈਰ ਖੁਆਹ ਐਂ ਤੇ 'ਕਾਲੀ ਓਸ ਸਰਕਾਰ ਦੀ ਹਮੈਤ ਕਰਦੇ ਆ ਜੀਹਦੇ ਮੰਤਰੀਆਂ ਨੇ ਦੇਸ਼ ਦੀ ਸਰੁੱਖਿਆ ਨੂੰ ਸੇਲ ਤੇ ਲਾਕੇ ਪੈਸਿਆਂ ਦੇ ਢੇਰਾਂ ਤੇ ਲਾਲ੍ਹਾਂ ਡੇਗਲੀਆਂ।

ਉਜਾਗਰ: ਮੇਰੇ ਤੇ ਤਾਂ ਤੂੰ ਐਂ ਗੱਲ ਲਿਆਓਣਾਂ ਜਿਵੇਂ ਪੈਸੇ ਮੈਂ ਲਏ ਹੁੰਦੇ ਆ। ਆਹ ਵੇਖ ਓਏ ਹੱਥ ਬੰਨ੍ਹੇ ਤੇਰੇ ਮੂਹਰੇ ਖਹਿੜਾ ਛੱਡ ਮੇਰਾ। ਕੋਈ ਚੱਜ ਦੀ ਗੱਲ ਕਰ, ਜੇ ਕਰਨੀ ਐ ਤਾਂ।

ਸੁਰਜੀਤ: ਓ ਬਹਿਜਾ ਮੈਂਬਰਾ ਨਰਾਜ਼ ਕਾਹਤੋਂ ਹੋ ਗਿਆ, ਓ ਖੜ੍ਹ ਤਾਂ ਜਾ ਗੱਲ ਤਾਂ ਸੁਣ ਲਓ, ਆਥਣੇ ਮੀਟਿੰਗ ਤੇ ਆਏਂਗਾ ਕਿ ਨਹੀਂ।

ਉਜਾਗਰ: ਵੇਖਾਂਗੇ ਜੇ ਟੈਮ ਲੱਗਿਆ ਤਾਂ.....।

☆ ☆ ☆

### ਤਰਕਸ਼ੀਲਤਾ ਦੀ ਪ੍ਰੀਭਾਸ਼ਾ

ਤਰਕਸ਼ੀਲਤਾ ਸੱਤਾ-ਪੂਰਨ ਵਿਸ਼ਵਾਸ਼ ਦੀ ਨਹੀਂ ਬਲਕਿ ਤਰਕ ਰਾਹੀਂ ਨਿਯਮਤ ਕੀਤੇ ਵਿਚਾਰ ਦੀ ਇੱਕ ਪ੍ਰਣਾਲੀ ਹੈ। ਇਹ ਧਾਰਮਿਕ ਸਿਧਾਤਾਂ'ਤੇ ਵੀ ਉਹੀ ਪੜਚੋਲਵੇਂ ਢੰਗ-ਤਰੀਕੇ ਲਾਗੂ ਕਰਨ ਵਾਲੀ ਵਿਧੀ ਹੈ ਜਿਹੜੇ ਸਾਇੰਸ ਅਤੇ ਇਤਿਹਾਸ ਉਤੇ ਲਾਗੂ ਕੀਤੇ ਜਾਂਦੇ ਹਨ ਅਤੇ ਇਹ ਵਿਧੀ ਸਾਰਿਆਂ ਵਰਤਾਰਿਆਂ ਦਾ ਸਬੰਧ ਉਨ੍ਹਾਂ ਅੰਦਰਲੇ ਸੁਭਾਵਿਕ ਕਾਰਨਾਂ ਨਾਲ ਜੋੜਦੀ ਹੈ ਨਾਕਿ ਕਰਾਮਾਤੀ ਕਾਰਨਾ ਨਾਲ।

☆ ਪੇਸ਼ਕਸ਼: ਹੇਮਰਾਜ ਸਟੈਨੋ (ਇੱਕ ਸ਼ਬਦਕੋਸ਼ 'ਚੋਂ)

## ਭਵਨ ਸਹਾਇਤਾ

| ਭੇਜਣ ਵਾਲੇ ਦਾ ਪੂਰਾ ਪਤਾ | ਰਾਸ਼ੀ |
|---|---|
| 1:ਫਗਵਾੜਾ ਇਕਾਈ | 1000.00 |
| 2:ਸੋਹਨ ਸਿੰਘ ਢੀਡਸਾ, ਕੈਨੇਡਾ | 1000.00 |
| ਭੈਣ ਹਰਪਾਲ ਕੌਰ ਦੇ ਵਿਆਹ'ਤੇ | |
| 3:ਰਾਮ ਪ੍ਰਸ਼ਾਦ, ਸੁਧਾਰ | 500.00 |
| ਬਰੇਟਾ ਇਕਾਈ ਰਾਂਹੀ : | |
| 4:ਕਰਿਸ਼ਨ ਲਾਲ ਸਿੰਗਲਲਾ | 100.00 |
| 5:ਸਰਦੂਲਗੜ੍ਹ ਇਕਾਈ | 1500.00 |
| ਕ੍ਰਿਸ਼ਨ ਬਰਗਾੜੀ ਰਾਂਹੀ: | |
| 6:ਡਾ:ਜਗਰੂਪ ਸਿੰਘ ਰੋਮਾਣਾ | 100.00 |
| 7:ਡਾ:ਸਤਪਾਲ ਸਿੰਘ | 100.00 |
| 8:ਗੁਲ[illegible] ਸਿੰਘ | 100.00 |
| 9:ਹ[illegible] ਸਿੰਘ, ਰੋਮਾਣਾ | 100.00 |
| 11:ਯ[illegible]ਭਲਾਈ ਕਲੱਬ,ਰੋਮਾਣਾ | 200.00 |
| [illegible]ਜੀਤ ਸਿੰਘ। | |
| 12:ਗਰਾਮ ਪੰਚਾਇਤ, ਉਕਤ | 300.00 |
| 13:ਤਰਸੇਮ ਸਿੰਘ, ਪਿੰਡ ਢੁੱਮਣਵਾਲਾ | 100.00 |
| 14:ਜਸਮੇਰ ਸਿੰਘ, ਪਿੰਡ ਚੂਹਲੜ ਕਲਾਂ | 300.00 |
| 15:ਵਰਿੰਦਰ ਸਿੰਘ,ਕੋ:ਬੈਕਲਹਿਰਾਗਾਗਾ | 200.00 |
| 16ਯਬੁੱਲੋਵਾਲ ਇਕਾਈ | 1000.00 |
| 17:ਟਾਂਡਾ ਇਕਾਈ | 1000.00 |
| 18:ਡਾ:ਮੁਖਤਿਆਰ ਸਿੰਘ, ਕੁੜੈਲ | 100.00 |
| 19:ਆਰਟ ਸੈਂਟਰ, ਸਮਰਾਲਾ | 2500.00 |
| 20:ਗਿਆਨੀ ਮਲਕੀਤ ਸਿੰਘ ਛੱਤੇਆਣਾ | 100.00 |
| ਲੜਕੇ ਦੇ ਵਿਆਹ'ਤੇ | |
| 21:ਮਾ:ਦੀਵਾਨ ਸਿੰਘ, ਜੀਦਾ | 100.00 |
| ਬੇਟੀ ਦੇ ਵਿਆਹ'ਤੇ | |
| 22:ਸੇਵਕ ਸਿੰਘ,ਖਾਦ ਫੈਕਟਰੀ ਬਠਿੰਡਾ | 100.00 |
| 23:ਡਾ:ਬਿਹਾਰੀ ਲਾਲ ਸਿੰਗਲਾ, | |
| ਪਰਧਾਨ, ਇਕਾਈ ਸਿਰਸਾ | 100.00 |
| ਇਕਾਈ ਸ਼ਾਹਕੋਟ ਰਾਂਹੀ: | |
| 24:ਸਾਹਬ ਬਾਹਮਣੀਆ, ਸ਼ਾਹਕੋਟ | 1000.00 |
| 25:ਸਤਨਾਮ ਨੀਟਾ,ਨਵਾਂਕਿਲਾ,ਸ਼ਾਹਕੋਟ | 1000.00 |
| 26:ਅਸ਼ੋਕ ਕੁਮਾਰ,ਸ਼ਾਹਕੋਟ | 500.00 |
| 27:ਜਸਵੀਰ ਕਾਹਲਵਾਂ,ਆਰਸੀਐਫ ਕਪੂਰਥਲਾ | 500.00 |
| ਪਾਲ ਬਾਗਪੁਰ ਰਾਂਹੀ: | |
| 28:ਰਜਨੀਪਾਲ ਬਾਗਪੁਰ, ਸ਼ਾਹਕੋਟ | 2000.00 |
| 29:ਚੰਨ ਮੈਡੀਕਲ ਹਾਲ, ਉੱਗੀ | 100.00 |
| ਸੁਖਵਿੰਦਰ ਬਾਗਪੁਰ ਰਾਂਹੀ: | |
| 30:ਜਸਵਿੰਦਰ ਜਰਮਨੀ,ਮੂਲੇਵਾਲ ਖਹਿਰਾ | 1000.00 |
| 31:ਰਣਚੇਤ ਕੋਟਲੀ,ਕੋਟਲੀ ਗਾਂਜਰਾਂ,ਸ਼ਾਹਕੋਟ | 500.00 |
| 32:ਖੈਹਿਰਾ ਫਾਈਨੈਂਸ, ਕੰਪਨੀ ਸ਼ਾਹ | 200.00 |
| 33:ਅਵਤਾਰ ਸਿੰਘ, ਸੋਢਾਵਾਲ | 100.00 |
| 34:ਕਿਰਨ ਚਾਹਲ, ਕੁੱਕੜ ਪਿੰਡ, ਜਲੰਧਰ | 50.00 |
| ਜਿੰਦਰ ਬਾਗਪੁਰ ਰਾਂਹੀ: | |
| 35:ਡਾ:ਜਗਰੂਪ ਕੌਰ,ਫੈਮਿਲੀ ਕਲੀਨਿਕ ਮਲਸੀਆਂ | 500.00 |
| 6:ਸੁਖਵਿੰਦਰ ਸਿੰਘ, ਕਾਂਗਣਾ | 500.00 |
| 37:ਭੁਪਿੰਦਰ ਕੌਰ, ਸ਼ਾਹਕੋਟ | 200.00 |
| 38:ਕੁਲਦੀਪ ਕੌਰ, ਸਲੈਚਾਂ | 100.00 |
| ਬਿੱਟੂ ਰੁਪੋਵਾਲ ਰਾਂਹੀ: | |
| 39:ਡਾਲੀ ਬਿੱਟੂ ਰੂਪੋਵਾਲੀ,ਰੂਪੋਵਾਲ | 1000.00 |
| 40:ਦਰਬਾਰਾ ਸਿੰਘ,ਜੱਜ,ਐਸ.ਟੀ.ਡੀ.ਰੂਪੋਵਾਲ | 500.00 |
| 41:ਸੱਤਪਾਲ, ਮਹਿਮੂਵਾਲ ਯੂਸਫਪੁਰ | 200.00 |
| 42:ਬਲਬੀਰ ਸਿੰਘ, ਰੂਪੋਵਾਲ | 50.00 |
| ਤਰਕਸੀਲ ਮੇਲੇ ਤੇ ਇਕੱਠੀ ਹੋਈ ਸਹਾਇਤਾ: | |
| 43:ਸਮੂਹ ਨਗਰ ਨਿਵਾਸੀ, ਕਾਂਗਣਾ | 537.00 |
| 44:ਤਰਸੇਮ ਸਿੰਘ,ਮੋਤੀ ਟੈਂਟ ਹਾਊਸ,ਮਲਸੀਆ | 100.00 |
| 45:ਅਮਰੀਕ ਸੰਧੂ,ਸੰਧੂ ਇਲੈਕਟ੍ਰੋਨਿਕਸ,ਕਾਂਗਣਾ | 100.00 |
| 46:ਮਲਕੀਤ ਸਿੰਘ, ਕਾਂਗਣਾ | 50.00 |
| ਅਮਨ ਬਾਗਪੁਰ ਰਾਂਹੀ: | |
| 47:ਰਜਿੰਦਰ ਰਾਜਾ, ਕਾਂਗਣਾ | 800.00 |
| 48:ਮਾ:ਕਰਨੈਲ ਸਿੰਘ ਬੱਲੀ ਦੀ ਯਾਦ'ਤੇਪ੍ਰਵਾਰ | 500.00 |
| 49:ਮਾ:ਕੰਵਲਜੀਤ ਸਿੰਘ, ਸੰਗੋਵਾਲ | 200.00 |
| 50:ਮਾ:ਹਰਵਿੰਦਰ ਸਿੰਘ'ਕਾਲਾ', ਕਾਂਗਣਾ | 200.00 |
| 51:ਜਸਵੀਰ ਸਿੰਘ 'ਬਿੱਟੂ', ਮਲਸੀਆ | 200.00 |
| 52:ਸ੍ਰੀਮਤੀ ਭਜਨ ਕੌਰ,ਉਮਰਵਾਲ ਬਿੱਲਾ | 100.00 |
| 53:ਸੁਖਪਾਲ ਸਿੰਘ, ਕਾਂਗਣਾ | 100.00 |
| 54:ਨਵੀ ਆਰਟ ਪ੍ਰਿੰਟਿੰਗ ਪ੍ਰੈਸ,ਕਾਲਾ ਸੰਘਿਆਂ | 100.00 |
| ਬਲਵਿੰਦਰ ਬਰਨਾਲਾ ਰਾਂਹੀ: | |
| 55:ਗੁਰਸ਼ਰਨ ਗਿੱਲ, ਕੈਨੇਡਾ | |
| ਮਾਤਾ ਜੀ ਦਾ ਯਾਦ'ਚ | 10,000.00 |
| 56:ਸੁਰਜੀਤ ਸਿੰਘ ਬੱਟੂ,ਇੰਗਲੈਂਡ | 5,000.00 |
| 57:ਜਗਜੀਵਨ ਵਿਰਦੀ,ਇੰਗਲੈਂਡ | 500.00 |
| ਐਮ.ਐਸ.ਸੀ.ਕੰਪਿਊਟਰ ਪਾਸ ਕਰਨ'ਤੇ | |
| 58:ਵਿਜੈ ਕੁਮਾਰ ਵਿਰਦੀ, ਇੰਗਲੈਂਡ | |
| ਬੀ.ਐਸ.ਸੀ.ਕੰਪਿਊਟਰ ਪਾਸ ਕਰਨ'ਤੇ | 500.00 |
| 59:ਲਵਕੇਸ਼ ਪਰਾਸ਼ਰ, ਇੰਗਲੈਂਡ | 1340.00 |
| 60:ਅਗਤਾਰ ਸਿੰਘ ਅਟਵਾਲ ਤਾਰੀ,ਇੰਗਲੈਂਡ | 500.00 |
| 61:ਭਗਵੰਤ ਸਿੰਘ, ਵੈਸਟ ਬਰੋਮਿਚ,ਯੂ.ਕੇ. | 1000.00 |
| 62:ਲਵਕੇਸ਼ ਪ੍ਰਾਸ਼ਰ, ਇੰਗਲੈਂਡ | 500.00 |
| ਇਕਾਈ ਮਾਛੀਵਾੜਾ ਰਾਂਹੀ: | |
| 63:ਸੁਖਦੇਵ ਸਿੰਘ ਬਿੱਟੂ, ਮਾਛੀਵਾੜਾ | 100.00 |
| 64:ਜਸਵੰਤ ਰਾਏ, ਮਾਛੀਵਾੜਾ | 100.00 |
| ਬਠਿੰਡਾ ਇਕਾਈ ਰਾਹੀਂ | |
| 65:ਜਗਦੀਸ਼ ਕੁਮਾਰ, ਘੁੱਦਾ | |
| ਲੜਕੇ ਦੇ ਜਨਮ ਦਿਨ'ਤੇ | 100.00 |
| 66.ਸੱਤਪਾਲ ਗਰਗ, ਯੂ.ਕੇ. | 900.00 |
| ਜੋੜ: | 44,477.00 |
| ਪਿਛਲਾ ਜੋੜ: | 7,66,019.00 |
| ਕੁੱਲ ਜੋੜ: | 8,10,496.00 |

**ਮੈਗਜ਼ੀਨ ਲਈ ਸਹਾਇਤਾ:**

| | |
|---|---|
| ਬਲਵਿੰਦਰ ਬਰਨਾਲਾ ਰਾਂਹੀ: | |
| ਤਰਕਸ਼ੀਲ ਸੁਸਾਇਟੀ ਬਰਤਾਨੀਆ | 16750.00 |
| ਗੁਰਾਂਦਿੱਤਾ ਸਿੰਘ, ਜਿਲਾ ਪ੍ਰਧਾਨ,ਡੀ.ਟੀ.ਐਫ ਆਪਣੀ ਰੀਟਾਇਰਮੈਂਟ'ਤੇ | 100.00 |
| ਸੇਵਕ ਸਿੰਘ ਪੁੱਤ ਕੁੰਢਾ, ਸਿੰਘ,ਮਾਣੂਕੇ | 100.00 |



**ਤਰਕਸ਼ੀਲ ਸੁਸਾਇਟੀ ਲਈ ਸਹਾਇਤਾ:**

| | |
|---|---|
| 1: ਗੁਰਮੇਲ ਸਿਸ਼ੰਘ, ਪਿੰਡ ਸ਼ੇਰਪੁਰ | 100.00 |
| ਹਮਰਾਜ ਸਟੋਨ ਰਾਹੀਂ:- | |
| 1: ਭੁਪਿੰਦਰਪਾਲ, ਜੈਤੋ,ਆਪਣੀ ਬੇਟੀ ਮਨਮੀਨ ਦੇ ਸਕੂਲ'ਚੋ ਫਸਟ ਆਉਣ'ਤੇ | 100.00 |
| 3: ਦਲੀਪ ਸਿੰਘ, ਚੈਨਾ। | 100.00 |
| 4: ਚਰਨਜੀਤ ਪਟਵਾਰੀ, ਭਵਾਨੀਗੜ੍ਹ। | 100.00 |
| 5: ਗੁਰਮੀਤ ਸਿੰਘ, ਮਿਸਸਾਗਾ | 600.00 |
| 6: ਸ਼ਵਿੰਦਰ ਸਿੰਘ ਸੋਮਲ, ਕਾਲਸਾਂ | 600.00 |
| 7: ਜਗਦੀਪ ਸ਼ਰਮਾ, ਬਠਿੰਡਾ | 100.00 |
| ਆਪਣੇ ਲੜਕੇ ਦੇ ਜਨਮ ਦਿਨ'ਤੇ | |
| 8: ਸਾਥੀ ਨਾਨਕ ਜੈਨ ਕਾਲਿਆਂਵਾਲੀ | 100.00 |

**ਲਾਈਫ ਮੈਂਬਰਸ਼ਿੱਪ:-**

465: ਭੀਮ ਸਟੂਡੀਓ, ਨਿਊ ਮਾਰਕਿਟ, ਰਾਮਪੁਰਾਫੂਲ,ਜ਼ਿਲਾ ਬਠਿੰਡਾ।

466: ਪੰ:ਮੋਹਨ ਲਾਲ ਸ਼ਰਮਾ, ਮਾਰਫਤ ਦੌਲਤ ਕਰਿਆਨਾ ਭੰਡਾਰ,ਗਲੀ ਨੰ:8, ਵਾਰਡ ਨੰ:21,ਨਵੀਂ ਆਬਾਦੀ,ਹਨੂੰਮਾਨਗੜ੍ਹ

ਨੋਟ:-ਉਕਤ ਦੋਨੋਂ ਚੰਦੇ 1998 ਦੇ ਹਨ। ਕਿਤੇ ਗਲਤੀ ਛਪਾਈ ਵਿਚੋਂ ਰਹਿ ਗਏ ਸਨ।

597: ਰਾਜਕਰਨ ਸਿੰਘ, ਪੰਜਾਬੀ ਮਾਸਟਰ ਪੁੱਤਰ ਸੁਖਦਰਸ਼ਨ ਸਿੰਘ ਹੇਰ, ਪਿੰਡ ਤੇ ਡਾਕ:ਬਹਿਬਲ ਖੁਰਦ,ਤਹਿ:ਜੈਤੋ,

598: ਪਾਸ਼ ਨਰਸਿੰਗ ਹੋਮ, ਪਿੰਡ ਤੇ ਡਾਕ:ਝਿੰਗੜਾਂ, ਜ਼ਿਲਾ ਨਵਾਂ ਸ਼ਹਿਰ।

599:ਸ੍ਰੀ ਧਰਮਪਾਲ ਢੱਡਾ, ਅਸਸ਼ਟਾਮ ਫਰੋਸ਼, ਬੱਸ ਸਟੈਂਡ ਦੇ ਪਿੱਛੇ, ਰਾਮਪੁਰਾਫੂਲ, ਜ਼ਿਲਾ ਬਠਿੰਡਾ।

☆ ☆ ☆

**ਸ਼ੋਕ ਸਮਾਚਾਰ**

ਜਮਹੂਰੀ ਅਧਿਕਾਰ ਸਭਾ ਪੰਜਾਬ ਅਤੇ ਕੌਮਾਂਤਰੀ ਪਾਸ਼ ਯਾਦਗਾਰੀ ਟਰੱਸਟ ਦੇ ਮੈਂਬਰ ਸ੍ਰੀ ਮਹਿੰਦਰ ਸਿੰਘ ਸੰਧੂ ਜੀ ਦੇ ਸਾਥੋਂ ਸਦਾ ਲਈ ਵਿੱਛੜ ਜਾਣ'ਤੇ ਅਦਾਰਾ ਤਰਕਸ਼ੀਲ ਡੂੰਘਾ ਦੁੱਖ ਪ੍ਰਗਟ ਕਰਦਾ ਹੈ ਅਤੇ ਲੋਕ-ਪੱਖੀ ਸਰਗਰਮੀਆਂ ਵਿੱਚ ਉਨ੍ਹਾਂ ਵੱਲੋਂ ਪਾਏ ਯੋਗਦਾਨ ਨੂੰ ਸਦਾ ਆਪਣੇ ਮਨਾਂ ਅੰਦਰ ਵਸਾਈ ਰੱਖਗੇ।



ਚੰਦੇ: ਲਾਈਫ: 500 ਰੁਪਏ
ਸਾਲਾਨਾ: 50 ਰੁਪਏ
ਵਿਦੇਸ਼: 6 ਪੌਂਡ ਜਾਂ 10 ਡਾਲਰ ਅਮਰੀਕੀ
ਲਾਈਫ: 2500 ਰਪਏ

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ:4 93 ਐਡੀਟਰ, ਪੰਜਾਬ. ਚੰਡੀਗੜ੍ਹ ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

**ਵਿਦੇਸ਼ੀਆਂ/ ਪ੍ਰਵਾਸੀਆਂ ਲਈ ਸੂਚਨਾਵਾਂ :-**

1: ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ,ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਲਿਖਕੇ ਭੇਜਿਆ ਜਾਵੇ।

2: ਸੰਪਰਕ, ਰਚਨਾਵਾਂ, ਸੁਝਾਅ ਅਤੇ ਚੰਦੇ ਭੇਜਣ ਲਈ ਪਤਾ:- ਮੁੱਖ ਦਫਤਰ, ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਤਰਕਸ਼ੀਲ ਚੌਂਕ, ਬਰਨਾਲਾ-148101
ਫੋਨ : 01679: 41466

3; ਮੀਟਿੰਗਾਂ ਵਿੱਚ ਅਣ-ਉਪਜਾਊ ਆਲੋਚਨਾ ਕਰਨ ਦੀ ਬਜਾਏ, ਹਰ ਮੈਂਬਰ ਨੂੰ ਬੇਨਤੀ ਹੈ ਕਿ ਉਹ ਅੰਕ ਬਾਰੇ ਆਪਣੀ ਵਡਮੁੱਲੀ ਰਾਇ, ਪਰਚੇ ਦੀ ਦਿੱਖ, ਰੋਚਕ ਅਤੇ ਇਸਦੇ ਦਿਸਹੱਦੇ ਚੌੜੇ ਕਰਨ ਲਈ ਆਪਣੇ ਉਸਾਰੂ ਸੁਝਾਅ ਭੇਜਣ।

ਮਾਲਕ,ਪ੍ਰਕਾਸ਼ਕ ਅਤੇ ਪ੍ਰਿੰਟਰ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ, ਜਲੰਧਰ ਤੋਂ ਪ੍ਰਿੰਟ ਕਰਵਾਕੇ ਜ਼ਿਲਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

*Type-Setting and Designed :-* ਹੇਮ ਰਾਜ ਸਟੈਨੋ & ਨਰਿੰਦਰ ਢੀਂਡਸਾਲੀਆ




1-2 ਅਪ੍ਰੈਲ, 2001 ਨੂੰ ਹੋਏ 14ਵੇਂ ਡੈਲੀਗੇਟ ਇਜਲਾਸ ਦੇ ਕੁਝ ਦ੍ਰਿਸ਼

If undelivered please return to :

**Tarksheel**

Tarksheel Bhawan, Tarksheel Chowk,
Shanghera Bye Pass,
BARNALA

**BOOK POST**
(Printed Matter)

To ______________________

______________________

______________________

______________________